

੧ੴ ਸਤਿਗੁਰ ਪ੍ਰਸਾਦਿ ॥



# ਫ਼ਕੀਰਾਂ ਦਾ ਟੋਲਾ

ਗਿ: ਮਾਨ ਸਿੰਘ ਝੌਰ ਦੇ ਚੋਣਵੇਂ ਲੇਖ





ਪ੍ਰਕਾਸ਼ਕ :-

ਭਾ. ਚਤਰ ਸਿੰਘ ਜੀਵਨ ਸਿੰਘ

ਅੰਮ੍ਰਿਤਸਰ

Faqiraan da Toola

by

Giani Maan Singh Jhaur

ISBN : 81-7601-710-8

ਪਹਿਲੀ ਐਡੀਸ਼ਨ – ਜੁਲਾਈ 2005

ਭੇਟਾ : 60-00






ਪ੍ਰਕਾਸ਼ਕ:

**ਭਾ: ਚਤਰ ਸਿੰਘ ਜੀਵਨ ਸਿੰਘ**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ।

ਟੈਲੀ-ਫੈਕਸ : (0183) 2542346, 2547974, 2557973

E-mail : csjs@vsnl.com

Visit our Website : www.csjs.com

(Printed in India)

*ਪ੍ਰਿੰਟਰ : ਜੀਵਨ ਪ੍ਰਿੰਟਰਜ਼, ਅੰਮ੍ਰਿਤਸਰ। ਫੋਨ : 2705003, 5095774*

ਗਿ: ਮਾਨ ਸਿੰਘ ਝੌਰ ਦੇ ਚੋਣਵੇਂ ਲੇਖਾਂ ਦੀਆਂ ਹੋਰ ਛਪੀਆਂ ਪੁਸਤਕਾਂ

1. ਨਾਮ ਖੁਮਾਰੀ
2. ਸਿੱਖ ਧਰਮ
3. ਈਸ਼ਵਰ ਭਗਤੀ
4. ਕਲਯੁਗ ਦਾ ਪ੍ਰਭਾਵ
5. ਮਾਇਆ ਦਾ ਪ੍ਰਭਾਵ
6. ਸੱਚੀ ਕਿਰਤ
7. ਗੁਨਾਹ ਕਿਸ ਤਰ੍ਹਾਂ ਮੁਆਫ਼ ਹੋਣ ?
8. ਬੰਦਗੀ ਬਿਨਾਂ ਕੋਈ ਸੁੱਖ ਪ੍ਰਾਪਤ ਨਹੀਂ
9. ਵਾਹਿਗੁਰੂ ਨੂੰ ਕੀ ਚੰਗਾ ਲਗਦਾ ਹੈ ?
10. ਸਾਧੂ ਕਿਵੇਂ ਸੰਤ ਬਣਦਾ ਹੈ ?
11. ਹਮ ਐਸੇ ਅਪਰਾਧੀ
12. ਫ਼ਕੀਰਾਂ ਦਾ ਟੋਲਾ

ਇਸ ਵਿਚ ਉਨ੍ਹਾਂ ਦੇ 8 ਲੈਕਚਰ— ਫ਼ਕੀਰਾਂ ਦਾ ਟੋਲਾ, ਗੁਰੂ ਕੇ ਚਾਰ ਹਿੱਸੇ ਕਿਹੜੇ ਹਨ ?, ਸਤਿਸੰਗ ਦਾ ਰੰਗ ਕੈਸਾ ਹੁੰਦਾ ਹੈ ?, "ਰਾਗ ਕੀ ਚੀਜ਼ ਹੈ", ਦੂਜਾ ਵਿਆਹ, "ਕਥਾ ਕੀ ਹੈ ?", ਅਸਲੀ ਸੰਤ ਕਦੋਂ ਬਣਦਾ ਹੈ, 'ਜੀ' ਦੇ ਅਰਥ, ਦਰਜ ਹਨ, ਤਾਂ ਜੋ ਪ੍ਰੇਮੀ-ਜਨ ਇਨ੍ਹਾਂ ਨੂੰ ਪੜ੍ਹ ਕੇ ਆਪਣਾ ਜੀਵਨ ਸਫਲਾ ਕਰ ਸਕਣ।

— ਗਿਆਨੀ ਹਰਦੀਪ ਸਿੰਘ
ਨੰਦੇੜ

# ਤਤਕਰਾ







# ਫ਼ਕੀਰਾਂ ਦਾ ਟੋਲਾ

ਸੰਸਾਰੁ ਰੋਗੀ ਨਾਮੁ ਦਾਰੂ ਮੈਲੁ ਲਾਗੈ ਸਚ ਬਿਨਾ॥
ਗੁਰ ਵਾਕੁ ਨਿਰਮਲੁ ਸਦਾ ਚਾਨਣੁ
ਨਿਤ ਸਾਚੁ ਤੀਰਥੁ ਮਜਨਾ॥ ੧॥
ਸਾਚਿ ਨ ਲਾਗੈ ਮੈਲੁ ਕਿਆ ਮਲੁ ਧੋਈਐ॥
ਗੁਣਹਿ ਹਾਰੁ ਪਰੋਇ ਕਿਸ ਕਉ ਰੋਈਐ॥

(ਪੰਨਾ ੬੮੭)

ਐਸਾ ਨਿਰੰਕਾਰ ਸੱਚਾ ਵੈਦ, ਜਿਸ ਨੂੰ ਅਸੀਂ ਪੂਜਣਾ ਛੱਡ ਦਿੱਤਾ ਹੈ। ਆਦੀਆਂ-ਬਿਆਦੀਆਂ ਵਿਚ ਫਸੇ ਹੋਏ ਜਿਹੜੇ ਲੋਕ ਸਨ, ਉਹਨਾਂ ਦੇ ਦਰ ਉਤੇ ਜਾ ਕੇ ਅਸੀਂ ਆਪ ਟੱਕਰਾਂ ਮਾਰਨ ਲੱਗ ਪਏ।

(੧) ''ਆਧਿ ਬਿਆਧਿ ਉਪਾਧਿ ਸਭ ਨਾਸੀ
ਬਿਨਸੇ ਤੀਨੈ ਤਾਪ॥ ੧॥ ਰਹਾਉ॥

(ਪੰਨਾ ੧੨੨੩)

(੨) ''ਆਸਾ ਮਨਸਾ ਮੋਹਣੀ''

(ਪੰਨਾ ੫੯)

ਕੱਚੇ ਵੈਦ ਨੂੰ ਆਸਾ ਵੀ ਹੈ ਤੇ ਮਨਸਾ ਵੀ ਹੈ :

ਤਾਮਸ ਤ੍ਰਿਸ਼ਨਾ ਸ਼ਾਂਤ ਨਾ ਆਵੈ,
ਬਲਦੀ ਅੰਦਰ ਤੇਲ ਪਾਏ।
ਕਿਉਂ ਮਨ ਮੂਰਖ ਅੱਗ ਬੁਝਾਇਆ,
ਕੌਣ ਛੁਡਾਵੈ ਗੁਰ ਪੂਰੇ ਬਿਨ,
ਸਾਂਈਆਂ ਕੌਣ ਛੁਡਾਵੈ।

ਪੂਰੇ ਗੁਰੂ ਨੇ ਆਪਣੇ ਸਾਥੀ ਨੂੰ ਨਾਲ ਲੈ ਕੇ ਦੇਸ਼ ਦੇ ਭਲੇ ਵਾਸਤੇ ਸਫਰ ਸ਼ੁਰੂ ਕੀਤਾ। ਮੱਕੇ ਚਲੇ ਗਏ ਤੇ ਸਾਹਿਬ ਨੇ ਉਥੇ ਅਲੌਕਿਕ ਜਿਹਾ ਭਾਣਾ ਵਰਤਾ ਦਿੱਤਾ। ਜਦੋਂ ਅਜੇ ਰਾਹ ਵਿਚ ਤੁਰੇ ਜਾ ਰਹੇ ਸਨ ਤੇ ਨਾਲ ਕੁਝ ਹਾਜੀ ਵੀ ਜਾ ਰਹੇ ਸਨ। ਔਰ ਉਹਨਾਂ ਵਿਚੋਂ ਇਕ ''ਫਕੀਰਾਂ ਦਾ ਟੋਲਾ'' ਮਿਲਿਆ ਨਾਨਕ ਨਿਰੰਕਾਰੀ ਨੂੰ। ਤੇ ਉਹਨਾਂ ਫਕੀਰਾਂ ਨੇ ਵੇਖਿਆ ਕਿ

ਸਾਹਿਬਾਂ ਨੇ ਉਸੇ ਤਰ੍ਹਾਂ ਮੁਸਲਮਾਨਾਂ ਵਰਗਾ ਨੀਲਾ ਚੋਲਾ ਪਾਇਆ ਹੋਇਆ ਤੇ ਹੱਥ ਵਿੱਚ ਕੁਰਾਨ ਵਾਂਗੂੰ ਇਕ ਪੁਸਤਕ ਵੀ ਫੜੀ ਹੋਈ ਹੈ। ਪਰ ਬੋਲੀ ਹਿੰਦਕੀ ਬੋਲਦੇ ਨੇ। ਅਰਥਾਤ ਬੋਲੀ ਵਿਚੋਂ ਹਿੰਦੂ ਧਰਮ ਦੀ ਸੁਗੰਧੀ ਆ ਰਹੀ ਸੀ। ਇਸ ਨੂੰ ਪੁਛੋ, ਪੜਤਾਲੋ ਭਈ ਇਹ ਹੈ ਕੌਣ ? ਫਕੀਰਾਂ ਦੇ ਟੋਲੇ ਵਿਚੋਂ ਇਕ ਨੇ ਪੁੱਛਿਆ, "ਨਾਨਕ ਸਾਹਿਬ ਮਹਾਰਾਜ ਨੂੰ ਕਿ ਤੂੰ ਕੌਣ ਹੈਂ ?" ਇਹ ਜਿਹੜਾ ਸਵਾਲ ਹੈ ਨਾ ਕਿ ਇਕ ਆਦਮੀ ਦੂਜੇ ਆਦਮੀ ਨੂੰ ਪੁੱਛੇ ਕਿ ਤੂੰ ਕੌਣ ਹੈਂ। ਮੈਂ ਇਸਦੇ ਵਰਗਾ ਨਿਰਾਦਰ, ਇਸਦੇ ਵਰਗੀ ਬੇਇੱਜ਼ਤੀ, ਇਸਦੇ ਵਰਗਾ ਅਪਮਾਨ ਆਦਮੀ ਦਾ ਹੋਰ ਕੋਈ ਸਮਝਦਾ ਨਹੀਂ। ਤੇਰੇ ਵਰਗਾ ਹੱਥ, ਨੱਕ, ਕੰਨ, ਮੂੰਹ, ਪੈਰ ਤੇ ਤੈਨੂੰ ਯਕੀਨ ਨਹੀਂ ਆਇਆ ਕਿ ਇਹ ਬੰਦਾ ਹੈ। ਤੈਨੂੰ ਭਰੋਸਾ ਨਹੀਂ ਹੋਇਆ ਕਿ ਇਹ ਬੰਦਾ ਹੈ। ਕੁੱਤੇ ਉੱਤੇ ਤੈਨੂੰ ਯਕੀਨ ਆ ਗਿਆ ਕਿ ਇਹ ਕੁੱਤਾ ਹੈ। ਖੋਤੇ ਉੱਤੇ ਯਕੀਨ ਆ ਗਿਆ ਕਿ ਇਹ ਖੋਤਾ ਹੈ ਤੇ ਬੰਦੇ ਉੱਤੇ ਤੈਨੂੰ ਯਕੀਨ ਨਹੀਂ ਆਇਆ। ਇਸ ਨੂੰ ਪੁੱਛਣਾ ਪਿਆ ਕਿ ਭਾਈ ਜੀ, ਤੁਸੀਂ ਕੌਣ ਹੋ ? ਇਹ ਸਾਡੀ ਆਮ ਆਦਤ ਹੈ। ਉਹਨਾਂ ਬਾਬੇ ਨਾਨਕ ਨੂੰ ਪੁੱਛਿਆ ਸੀ ਕਿ ਤੁਸੀਂ ਕੌਣ ਹੋ ?

ਇਸੇ ਤਰ੍ਹਾਂ "ਰਣਜੀਤ ਸਿੰਘ" ਦੇ ਦਰਬਾਰ ਵਿਚ ਨਿਹੰਗ ਆਇਆ। ਉਸ ਨੇ ਆਪਣਾ ਨਾਮ ਰੱਖਿਆ "ਸੱਚੀ ਸਰਕਾਰ"। ਔਰ ਮਹਾਰਾਜਾ ਰਣਜੀਤ ਸਿੰਘ ਨੂੰ ਵੀ ਲੋਕੀਂ ਸੱਚੀ ਸਰਕਾਰ ਹੀ ਆਖਦੇ ਸਨ। ਲੋਕਾਂ ਸ਼ਿਕਾਇਤ ਕੀਤੀ ਕਿ ਮਹਾਰਾਜ ਤੁਸੀਂ ਵੀ ਸੱਚੀ ਸਰਕਾਰ ਤੇ ਇਹ ਨਿਹੰਗ ਰਾਜਾ ਵੀ ਆਖਦਾ ਹੈ ਸੱਚੀ ਸਰਕਾਰ। ਇਕ ਥਾਂ ਦੋ ਸੱਚੀਆਂ ਸਰਕਾਰਾਂ ਇਹ ਗੱਲ ਕਿਸ ਤਰ੍ਹਾਂ ਬਣੇ ? ਮਹਾਰਾਜ ਕਹਿਣ ਲੱਗੇ ਬੁਲਾਓ ਉਸ ਨੂੰ, ਇਮਤਿਹਾਨ ਹੋਵੇਗਾ। ਨਿਹੰਗ ਬੁਲਾਇਆ ਗਿਆ ਤੇ ਮਹਾਰਾਜਾ ਕਹਿਣ ਲੱਗੇ ਕਿ ਅੱਜ ਫੈਸਲਾ ਹੋਣਾ ਹੈ ਕਿ ਸੱਚੀ ਸਰਕਾਰ ਤੂੰ ਹੈਂ ਕਿ ਮੈਂ। ਨਿਹੰਗ ਕਹਿਣ ਲੱਗਾ ਹੋ ਜਾਣਾ ਚਾਹੀਦਾ ਹੈ ਫੈਸਲਾ। ਮਹਾਰਾਜ ਕਹਿਣ ਲੱਗੇ ਕਿ ਪਹਿਲਾਂ ਤੂੰ ਸਾਡਾ ਇਮਤਿਹਾਨ ਲੈ, ਬਾਅਦ ਵਿੱਚ ਅਸੀਂ ਤੇਰਾ ਲਵਾਂਗੇ, ਕਿਉਂਕਿ ਤੂੰ ਨਿਹੰਗ ਹੈਂ। ਫਿਰ ਨਿਹੰਗ ਨੇ ਇਮਤਿਹਾਨ ਸ਼ੁਰੂ ਕੀਤਾ। ਕਹਿਣ ਲੱਗਾ ਕਿ ਤੇਰਾ ਨਾਮ ਕੀ ਹੈ ? ਉਹਨਾਂ ਕਿਹਾ, "ਸ਼ੇਰੇ ਪੰਜਾਬ ਰਾਣਾ ਮਹਾਰਾਜਾ ਰਣਜੀਤ ਸਿੰਘ"। ਕਿਹੜੇ ਜ਼ਿਲ੍ਹੇ ਵਿਚ ਜੰਮਿਆ ? ਕਹਿਣ ਲੱਗੇ ਗੁਜਰਾਂ ਵਾਲੇ। ਅੱਜ-ਕੱਲ੍ਹ ਕਿਥੇ ਰਹਿੰਦਾ ਹੈਂ ? ਕਹਿੰਦੇ ਲਾਹੌਰ ਵਿਚ। ਨਿਹੰਗ ਕਹਿੰਦਾ ਉਹ ਜਾ ਵੇ, ਤੇਰਾ ਇਮਤਿਹਾਨ ਹੋ ਗਿਆ ਲੇਕਿਨ ਤੂੰ ਫੇਲ੍ਹ ਹੋ ਗਿਆ ਹੈਂ। ਹੁਣ ਤੂੰ ਸਾਡਾ ਇਮਤਿਹਾਨ ਲੈ। ਉਹ ਜਵਾਬੀ ਤੌਰ ਤੇ ਮਹਾਰਾਜ ਨੇ ਸਵਾਲ ਪੁੱਛਿਆ ਕਿ ਤੇਰਾ ਕੀ ਨਾਮ ਹੈ ? ਕਹਿਣ ਲੱਗਾ "ਸੱਚੀ ਸਰਕਾਰ"। ਪਿਉ ਦਾ ਕੀ ਨਾਮ ਈ ? ਕਹਿੰਦਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ। ਜਨਮ ਕਿਥੋਂ ਦਾ ਈ ? ਕਹਿੰਦਾ ਕੇਸਗੜ੍ਹ ਸਾਹਿਬ ਦਾ। ਰਹਿੰਦਾ ਕਿਥੇ ਹੁੰਦਾ ਹੈਂ ? ਕਹਿੰਦਾ ਆਨੰਦਪੁਰ ਸਾਹਿਬ। ਫਿਰ ਨਿਹੰਗ ਕਹਿਣ ਲੱਗਾ ਕਿ ਰਣਜੀਤ ਸਿੰਘ ਤੂੰ ਹਾਰ ਗਿਆ ਹੈਂ। ਕਿਉਂਕਿ ਸੱਚੀ ਸਰਕਾਰ ਉਹ ਹੋ ਸਕਦਾ ਹੈ ਜਿਸ ਦਾ ਪਿਉ ਗੁਰੂ ਗੋਬਿੰਦ ਸਿੰਘ ਹੋਵੇ ਨਾਕਿ ਚੜ੍ਹਤ ਸਿੰਘ ਹੋਵੇ। ਸੱਚੀ ਸਰਕਾਰ ਤਾਂ ਉਹ

ਹੋ ਸਕਦਾ ਹੈ ਜਿਹੜਾ ਆਨੰਦਪੁਰ ਦਾ ਵਾਸੀ ਹੋਵੇ, ਨਾਕਿ ਲਾਹੌਰ ਤਖਤ ਉਤੇ ਬੈਠਾ ਹੋਵੇ।

ਗੁਰੂ ਕੇ ਸਿੱਖਾ, ਤੈਨੂੰ ਤਾਂ ਸੱਚੀ ਸਰਕਾਰ ਬਣਾਇਆ ਤੇ ਗੁਰੂ ਗੋਬਿੰਦ ਸਿੰਘ ਸਾਹਿਬ ਤੇਰੇ ਅੰਦਰ ਆਪਣਾ ਘਰ ਬਣਾ ਕੇ ਬੈਠ ਗਏ। ਤੈਨੂੰ ਉਹਨਾਂ ਆਪਣੇ ਵਰਗਾ ਬਣਾ ਲਿਆ। ਪਰ ਅਸੀਂ ਇਸ ਪਾਸੇ ਵੱਲ ਤੁਰੇ ਹੀ ਨਹੀਂ। ਕਿਉਂਕਿ ਅਸੀਂ ਤਾਂ ਜਾਤ-ਪਾਤ ਦੇ ਖੂਹ ਵਿਚ ਡੁੱਬੇ ਹੋਏ ਹਾਂ। ਲਿਖੋ ਆਪਣੇ ਆਪ ਨੂੰ ਕਿ ਅਸੀਂ ਸੋਢੀ ਹੁੰਦੇ ਹਾਂ। ਉਹਨਾਂ ਹਾਜੀਆਂ ਨੇ ਬਾਬੇ ਨਾਨਕ ਨੂੰ ਪੁੱਛਿਆ, "ਤੁਸੀਂ ਕੌਣ ਹੋ ? ਲੇਕਿਨ ਸਰਕਾਰ ਨੇ ਇਹ ਨਹੀਂ ਆਖਿਆ ਕਿ ਮੈਂ ਬੇਦੀ ਹਾਂ, ਮਹਿਤਾ ਕਾਲੂ ਚੰਦ ਦਾ ਪੁੱਤਰ ਹਾਂ, ਤ੍ਰਿਪਤਾ ਦਾ ਸਾਹਿਬਜ਼ਾਦਾ ਹਾਂ, ਤਲਵੰਡੀ ਵਿਚ ਮੇਰੀ ਬੜੀ ਜ਼ਾਇਦਾਦ ਹੈ। ਸਾਹਿਬ ਨੇ ਇਹਨਾਂ ਵਿਚੋਂ ਕੁਝ ਨਹੀਂ ਆਖਿਆ। ਬਲਕਿ ਸਾਹਿਬ ਨੇ ਕਿਹਾ :-

"ਹਮ ਆਦਮੀ ਹਾਂ .........,

ਉਹਨਾਂ ਆਖਿਆ ਕਿ ਆਦਮੀ ਤੇ ਅਸੀਂ ਵੀ ਹਾਂ, ਲੇਕਿਨ ਤੁਹਾਡਾ ਪਤਾ ਨਹੀਂ ਲੱਗਦਾ ਕਿ ਤੁਸੀਂ ਕਿਹੋ ਜਿਹੇ ਆਦਮੀ ਹੋ ? ਲਿਬਾਸ ਮੁਸਲਕਾ, ਬੋਲਦੇ ਹੋ ਹਿੰਦੂਆਂ ਵਰਗਾ। ਇਸ ਲਈ ਦੱਸੋ ਕਿ ਤੁਸੀਂ ਕਿਹੋ ਜਿਹੇ ਆਦਮੀ ਹੋ ? ਲੇਕਿਨ ਸਾਹਿਬਾਂ ਨੇ ਫਿਰ ਵੀ ਨਹੀਂ ਕਿਹਾ ਕਿ ਮੈਂ ਬੇਦੀ ਹਾਂ, ਖੱਤਰੀ ਹਾਂ, ਸੋਢੀ ਹਾਂ। ਸਾਹਿਬ ਕਹਿਣ ਲੱਗੇ :



(੧) ............. "ਹਮ ਆਦਮੀ ਹਾਂ ਇਕ ਦਮੀ

ਭਾਵ ਕਿ ਮੈਂ ਇਕ ਦਮ ਦਾ ਆਦਮੀ ਹਾਂ, ਇਕ ਸਵਾਸ ਦਾ ਆਦਮੀ ਹਾਂ। ਸਵਾਸ ਆ ਗਿਆ ਤੇ ਠੀਕ ਹੈ, ਨਾ ਆਇਆ ਤੇ ਸਿਲਸਿਲਾ ਖਤਮ।

ਮੁਹਲਤਿ ਮੁਹਤੁ ਨ ਜਾਣਾ॥

(ਪੰਨਾ ੬੬੦)

ਸੰਸਾਰ ਵਿਚ ਮੈਂ ਕਿੰਨਾ ਚਿਰ ਰਹਿਣਾ ਹੈ, ਇਸ ਮੋਹਲਤ ਦਾ ਮੈਨੂੰ ਨਹੀਂ ਪਤਾ। ਕਿਸ ਘੜੀ ਮੈਂ ਪ੍ਰਾਣ ਤਿਆਗਣੇ ਨੇ, ਇਹ ਮੇਰੇ ਮਾਲਿਕ ਨੂੰ ਪਤਾ ਹੈ।

(੨) ਨਾਨਕੁ ਬਿਨਵੈ ਤਿਸੈ ਸਰੇਵਹੁ
ਜਾ ਕੇ ਜੀਅ ਪਰਾਣਾ॥"

ਹਜ਼ੂਰ ਨੇ ਉਚਾਰਣ ਕੀਤਾ ਕਿ ਮੈਂ ਸਿਮਰਨ ਉਸ ਦਾ ਕਰਦਾ ਹਾਂ, ਜਿਸ ਨੇ ਮੈਨੂੰ ਜੀਵਨ ਬਖਸ਼ਿਆ। ਜਿਸ ਨੇ ਮੈਨੂੰ ਹਵਾ ਬਖਸ਼ੀ, ਜਿਸ ਨੇ ਮੈਨੂੰ ਵਜੂਦ ਬਖਸ਼ਿਆ। ਔਰ ਮੈਂ ਪੁਜਾਰੀ ਹਾਂ "ਸਤਿਨਾਮ ਵਾਹਿਗੁਰੂ" ਦਾ। ਔਰ ਪੁਜਾਰੀ ਵੀ ਇਸ ਤਰ੍ਹਾਂ ਦਾ :

"ਮੇਰੇ ਲਾਲ ਜੀਉ ਤੇਰਾ ਅੰਤੁ ਨ ਜਾਣਾ॥
ਤੂੰ ਜਲਿ ਥਲਿ ਮਹੀਅਲਿ ਭਰਪੁਰਿ ਲੀਣਾ
ਤੂੰ ਆਪੇ ਸਰਬ ਸਮਾਣਾ॥ ੧॥ ਰਹਾਉ॥

ਮੇਰੇ ਲਾਲ ਜੀਉ ਤੇਰਾ ਅੰਤੁ ਨ ਜਾਣਾ॥'' (ਪੰਨਾ ੭੩੧)

ਫਿਰ ਹਾਜ਼ੀ ਫਕੀਰਾਂ ਦਾ ਅਗਲਾ ਸਵਾਲ ਇਹ ਸੀ ਕਿ ਤੂੰ ਕਿਹੜੇ ਧੂੰਏ ਦਾ ਫਕੀਰ ਹੈਂ ? ਫਿਰ ਗਰੀਬ-ਨਿਵਾਜ਼ ਕਹਿਣ ਲੱਗੇ ਕਿ ਆਹ ਦੇਖ ਅਸੀਂ ਫਕੀਰ ਹਾਂ। ਇਹ ਦੇਖ ਸਾਡੇ ਕੋਲ ਕੂੰਡੀ, ਸਾਡੇ ਕੋਲ ਡੰਡਾ, ਸਾਡੇ ਕੋਲ ਬੱਕਰੀ ਦੀ ਖੱਲ। ਇਸ ਨੂੰ ਸ਼ੁੱਧ ਕਰਕੇ ਇਸ ਵਿੱਚ ਰੱਖੀ ਹੋਈ ਹੈ ਭੰਗ। ਇਸ ਵਿਚੋਂ ਭੰਗ ਦੀ ਪੱਤੀ ਕੱਢਣੇ ਹਾਂ, ਕੂੰਡੀ ਵਿਚ ਪਾ ਲੈਣੇ ਹਾਂ, ਡੰਡੇ ਨਾਲ ਰਗੜ ਲੈਂਦੇ ਹਾਂ। ਫਿਰ ਬਦਾਮ, ਮਿਰਚਾਂ, ਖਸਖਾਸ ਪਾ ਕੇ ਤੇ ਬੂਟੀ ਬਣਾ ਕੇ ਛੱਕ ਲੈਂਦੇ ਹਾਂ। ਇਸ ਨਾਲ ਮਸਤੀ ਆ ਜਾਂਦੀ ਹੈ ਤੇ ਅੱਲਾ ਮੀਆਂ ਦਾ ਜ਼ਿਕਰ ਅਸੀਂ ਕਰਨ ਲੱਗ ਪੈਂਦੇ ਹਾਂ। ਔਰ ਤੂੰ ਕਾਹਦਾ ਫਕੀਰ ਹੈਂ ? ਨਾ ਤੇਰੇ ਕੋਲ ਕੂੰਡੀ, ਨਾ ਤੇਰੇ ਕੋਲ ਡੰਡਾ, ਨਾ ਤੇਰੇ ਕੋਲ ਭੰਗ ਤੇ ਨਾ ਹੀ ਭੰਗ ਰੱਖਣ ਵਾਲਾ ਤੇਰੇ ਕੋਲ ਚਮੜਾ। ਫਕੀਰ ਕਹਿੰਦਾ ਮੇਰੇ ਕੋਲ ਸਭ ਸਮਾਨ ਹੈ, ਲੇਕਿਨ ਤੁਹਾਨੂੰ ਨਹੀਂ ਲੱਭਦਾ ਤਾਂ ਸਾਹਿਬ ਕਹਿੰਦੇ ਕੀ ਗੱਲ ਲੁਕਾ ਕੇ ਰੱਖ ਆਇਆ ਹੈਂ। ਫਿਰ ਸਾਹਿਬਾਂ ਨੇ ਉਸ ਵੇਲੇ ਇਹ ਬਚਨ ਉਚਾਰਣ ਕੀਤਾ :-

"ਭਉ ਤੇਰਾ ਭਾਂਗ............,

ਓ ਫਕੀਰੋ ! ਜਿਹੜਾ ਰੱਬ ਕੋਲੋਂ ਡਰਨਾ ਹੈ ਨਾ, ਉਹ ਮੇਰੀ ਭੰਗ ਹੈ। ਲੇਕਿਨ ਅਸੀਂ ਰੱਬ ਕੋਲੋਂ ਡਰਦੇ ਨਹੀਂ। ਸਾਡੀ ਹਾਲਤ ਤਾਂ ਉਸ ਆਦਮੀ ਵਰਗੀ ਹੈ, ਜਿਸ ਨੂੰ ਸੇਠ ਜੀ ਨੇ ਰੱਖ ਲਿਆ ਨੌਕਰ। ਔਰ ਨੌਕਰ ਰਹਿੰਦਿਆਂ ਸਾਰ ਹੀ ਉਹ ਉਪਮਾ ਕਰਨ ਲੱਗ ਪਿਆ ਸੇਠ ਜੀ ਦੀ। ਤੁਸੀਂ ਬੜੇ ਖ਼ੂਬਸੂਰਤ ਹੋ, ਭਰਵੇਂ ਜਵਾਨ ਹੋ, ਬੜਾ ਮਿੱਠਾ ਬੋਲਦੇ ਹੋ ਤੇ ਤੁਸੀਂ ਦਾਨੀ ਵੀ ਬੜੇ ਹੋ। ਸੇਠ ਜੀ ਤਾਂ ਬੜੇ ਖੁਸ਼ ਹੋਏ। ਕਹਿਣ ਲੱਗੇ ਇਹ ਨੌਕਰ ਕਾਹਦਾ, ਇਹ ਤੇ (Tribune) ਅਖਬਾਰ ਮਿਲ ਗਈ। ਇਹ ਤਾਂ ਦੇਸ਼-ਪਰਦੇਸ਼ ਵਿਚ ਮੈਨੂੰ ਮਸ਼ਹੂਰ ਕਰ ਦੇਵੇਗਾ। ਤਿੰਨ ਕੁ ਘੰਟੇ ਹੋਏ ਤੇ ਸੇਠ ਹੋਣਾਂ ਆਖਿਆ ਮੈਨੂੰ ਪਿਆਸ ਲੱਗੀ ਹੈ, ਪਾਣੀ ਪਿਆਈਂ। ਅੱਗੋਂ ਕਹਿਣ ਲੱਗਾ ਸਾਹਿਬ ਇਹ ਛੋਟਾ ਕੰਮ ਹੈ, ਇਹ ਕਮੀਨਾ ਕੰਮ ਹੈ। ਪਹਿਲਾਂ ਮੈਂ ਗਿਲਾਸ ਲੱਭਦਾ ਫਿਰਾਂ, ਫਿਰ ਸਾਫ ਕਰਕੇ ਲਿਆਵਾਂ, ਫਿਰ ਪਾਣੀ ਭਰ ਕੇ ਲਿਆਵਾਂ ਤੇ ਤੁਸੀਂ ਛੱਕੋ। ਔਰ ਫਿਰ ਮੈਂ ਗਿਲਾਸ ਸਾਫ ਕਰਨ ਜਾਵਾਂ। ਇਹ ਛੋਟਾ ਕੰਮ ਹੈ, ਇਸ ਲਈ ਤੁਸੀਂ ਕਿਸੇ ਹੋਰ ਕੋਲੋਂ ਕਰਵਾ ਲਉ। ਔਰ ਨਾਲ ਫਿਰ ਤੋਂ ਇਹ ਗੱਲ ਕਹਿਣ ਲੱਗ ਪਿਆ ਕਿ ਮਹਾਰਾਜ ਤੁਸੀਂ ਦਾਨੀ ਬੜੇ ਹੋ, ਤੁਸੀਂ ਪਰਉਪਕਾਰੀ ਬੜੇ ਹੋ। ਸੇਠ ਜੀ ਸੁਣ ਕੇ ਕਹਿਣ ਲੱਗੇ ਕਿ ਉਪਮਾ ਬੜੀ ਕਰਦਾ ਹੈਂ, ਲੇਕਿਨ ਹੁਕਮ ਕੋਈ ਨਹੀਂ ਮੰਨਦਾ। ਫਿਰ ਅਗਲੇ ਦਿਨ ਸੇਠ ਜੀ ਨੌਕਰ ਨੂੰ ਕਹਿਣ ਲੱਗੇ ਕਿ ਬਾਰ੍ਹਾਂ ਵੱਜ ਗਏ ਨੇ। ਜਾ ਕੇ ਘਰੋਂ ਰੋਟੀ ਲੈ ਆ, ਕਿਉਕਿ ਕੰਮ ਬਹੁਤ ਹੈ। ਅੱਗੋਂ ਕਹਿਣ ਲੱਗਾ ਕਿ ਸਾਹਿਬ ਜੀ ਪਹਿਲਾ ਦਿਨ ਹੈ ਤੇ ਮੈਂ ਤੁਹਾਡਾ ਘਰ ਹੀ ਨਹੀਂ ਜਾਣਦਾ। ਔਰ ਮੰਨ ਲਵੋ ਜੇ ਪੁੱਛ ਪੁੱਛ ਕੇ ਮੈਂ ਤੁਹਾਡਾ ਘਰ ਲੱਭ ਵੀ ਲਵਾਂ ਤੇ ਰੋਟੀ ਚੁੱਕ ਕੇ ਲਿਆਵਾਂ ਮੈਂ, ਠਾਠ ਨਾਲ ਖਾਵੋ ਤੁਸੀਂ। ਫਿਰ ਮੈਂ ਭਾਂਡੇ ਚੁੱਕ ਕੇ ਘਰ ਲੈ ਕੇ ਜਾਵਾਂ। ਮਹਾਰਾਜ ਇਹ ਛੋਟਾ ਕੰਮ ਹੈ, ਇਸ ਲਈ ਤੁਸੀਂ ਕਿਸੇ ਹੋਰ ਕੋਲੋਂ ਕਰਵਾ ਲਉ। ਉਂਝ ਤੁਸੀਂ

ਬੜੇ ਜਵਾਨ ਮਰਦ ਹੋ, ਬੜੇ ਮਿੱਠ ਬੋਲੜੇ ਹੋ, ਬੜੇ ਦਇਆਲੂ ਹੋ। ਫਿਰ ਰਾਤ ਪਈ ਤੇ ਸੇਠ ਜੀ ਕਹਿਣ ਲੱਗੇ ਅੱਜ ਮੈਂ ਥੱਕ ਗਿਆ ਹਾਂ, ਘਰ ਜਾਣ ਨੂੰ ਜੀਅ ਨਹੀਂ ਕਰਦਾ ਤੇ ਜਾ ਕੇ ਮੇਰਾ ਬਿਸਤਰਾ ਚੁੱਕ ਲਿਆ। ਅੱਗੋਂ ਕਹਿਣ ਲੱਗਾ ਸਾਹਿਬ ਜੀ ਕੀ ਦੱਸੀਏ ! ਵੱਡੇ ਆਦਮੀਆਂ ਨੂੰ ਵੱਡੇ ਹੀ ਰੋਗ ਹੁੰਦੇ ਹਨ ਤੇ ਉਹਨਾਂ ਰੋਗਾਂ ਦੇ ਜਿਰਮ ਬਿਸਤਰੇ ਵਿਚ ਹੀ ਰਹਿੰਦੇ ਹਨ। ਔਰ ਉਹ ਬਿਸਤਰਾ ਚੁੱਕਣ ਜਾਵਾਂ ਮੈਂ, ਲਿਆ ਕੇ ਵਿਛਾਵਾਂ ਮੈਂ ! ਆਰਾਮ ਕਰੋ ਤੁਸੀਂ। ਫਿਰ ਠੱਪ ਕੇ ਤੁਹਾਡੇ ਘਰ ਛੱਡਣ ਜਾਵਾਂ। ਮਹਾਰਾਜ ਇਹ ਛੋਟਾ ਕੰਮ ਹੈ, ਇਸ ਲਈ ਤੁਸੀਂ ਕਿਸੇ ਹੋਰ ਕੋਲੋਂ ਕਰਵਾ ਲਉ। ਦੋ-ਤਿੰਨ ਚਪੇੜਾਂ ਸੇਠ ਜੀ ਨੇ ਮਾਰੀਆਂ ਤੇ ਕਹਿੰਦੇ ਭਾਗ ਜਾ, ਉਪਮਾ ਤਾਂ ਬੜੀ ਕਰਦਾ ਹੈਂ, ਲੇਕਿਨ ਤੈਨੂੰ ਹੁਕਮ ਮੰਨਣਾ ਨਹੀਂ ਆਉਂਦਾ। ਇਸੇ ਤਰ੍ਹਾਂ ਸਾਡੀ ਹਾਲਤ ਵੀ ਉਸ ਨੌਕਰ ਵਾਂਗੂੰ ਹੈ। ਤੁਸੀਂ ਸਾਨੂੰ ਪੁੱਤਰ ਦਿੱਤੇ, ਧੀਆਂ ਦਿੱਤੀਆਂ, ਮਕਾਨ ਦੇ ਦਿੱਤਾ, ਤੰਦਰੁਸਤੀ ਦੇ ਦਿੱਤੀ। ਵਾਹਿਗੁਰੂ ਤੁਹਾਡੀ ਉਪਮਾ ਨਹੀਂ ਕੀਤੀ ਜਾ ਸਕਦੀ। ਲੇਕਿਨ ਜਦੋਂ ਗੁਰੂ ਕਹਿੰਦਾ ਹੈ ਕਿ ਸਵੇਰੇ ਉੱਠ ਕੇ ਜਪੁਜੀ ਪੜ੍ਹਿਆ ਕਰ ਤਾਂ ਅਸੀਂ ਕਹਿ ਦਿੰਦੇ ਹਾਂ ਕਿ ਇਹ ਛੋਟਾ ਕੰਮ ਹੈ। ਕਿਸੇ ਹੋਰ ਨੂੰ ਇਹ ਕੰਮ ਕਹਿ ਦੇਵੋ।

ਅਸੀਂ ਹੁੱਜਤੀ ਬਣ ਗਏ ਹਾਂ, ਢਕੋਂਸਲੇ ਕਰਨ ਵਾਲੇ ਬਣ ਗਏ ਹਾਂ। ਇਥੋਂ ਤਕ ਕਿ ਹਕੀਕਤ ਤੋਂ ਵੀ ਕਾਫੀ ਦੂਰ ਚਲੇ ਗਏ ਹਾਂ। ਲੋੜ ਵੇਲੇ ਤਾਂ ਬਾਬੇ ਦੇ ਦਰ ਉਤੇ ਆ ਕੇ ਨੱਕ ਰਗੜ ਲੈਂਦੇ ਹਾਂ। ਲੇਕਿਨ ਜਿਸ ਵੇਲੇ ਸਾਡਾ ਮਤਲਬ ਨਿਕਲ ਜਾਂਦਾ ਹੈ ਤਾਂ ਦੁਹਾਈ ਰੱਬ ਦੀ ਅਸੀਂ ਬਾਬੇ ਨਾਨਕ ਨੂੰ ਪਹਿਚਾਣਦੇ ਤੱਕ ਨਹੀਂ। ਸਾਹਿਬ ਨਾਨਕ-ਨਿਰੰਕਾਰੀ ਕਹਿੰਦੇ ਨੇ ਡਰ। ਔਰ ਜਿਹੜਾ ਰੱਬ ਕੋਲੋਂ ਡਰਨਾ ਹੈ ਨਾ, ਇਹ ਮੇਰੀ ਭੰਗ ਹੈ। ਤੇ ਜਿਸ ਦੇ ਅੰਦਰੋਂ ਮੌਤ ਦਾ ਡਰ ਨਿਕਲ ਜਾਏਗਾ, ਉਸ ਦੇ ਅੰਦਰ ਵਾਹਿਗੁਰੂ ਦਾ ਵਾਸਾ ਹੋ ਸਕਦਾ ਹੈ। ਫਿਰ ਵਾਹਿਗੁਰੂ ਦੇ ਦਰ ਵਿਚ ਮੌਤ ਦਾ ਡਰ ਅਲੋਪ ਹੋ ਜਾਏਗਾ।

ਜਾ ਡਰ ਡਰਹਿ ਤਾ ਫਿਰ ਡਰ ਲਾਗਹਿ॥

ਇਸ ਤੋਂ ਭਾਵ ਹੈ ਕਿ ਜਿਹੜਾ ਮੌਤ ਕੋਲੋਂ ਤੇ ਡਰਦਾ ਹੈ, ਬਾਦਸ਼ਾਹ ਕੋਲੋਂ ਤੇ ਡਰਦਾ ਹੈ, ਚੋਰ-ਡਾਕੂ ਕੋਲੋਂ ਤੇ ਡਰਦਾ ਹੈ ਪਰ ਵਾਹਿਗੁਰੂ ਕੋਲੋਂ ਨਹੀਂ ਡਰਦਾ, ਉਸ ਨੂੰ ਫਿਰ ਡਰ ਵਿਆਪਦਾ ਹੀ ਰਹੇਗਾ। ਜੰਮਣ ਦਾ ਡਰ ਰਹੇਗਾ, ਮਰਨ ਦਾ ਡਰ ਰਹੇਗਾ। ਭਾਵ ਕਿ ਡਰ ਕੋਲੋਂ ਉਸਦਾ ਛੁਟਕਾਰਾ ਨਹੀਂ ਹੋਵੇਗਾ। ਔਰ ਜੇ ਡਰ ਕੋਲੋਂ ਛੁਟਕਾਰਾ ਚਾਹੁੰਦਾ ਹੈਂ ਤਾਂ ਫਿਰ ਵਾਹਿਗੁਰੂ ਕੋਲੋਂ ਵੀ ਡਰ।

"ਭਉ ਤੇਰਾ ਭਾਂਗ

ਉਹ ਸਾਰੇ ਫਕੀਰੋ ! ਜਿਹੜਾ ਵਾਹਿਗੁਰੂ ਕੋਲੋਂ ਡਰਨਾ ਹੈ ਨਾ, ਇਹ ਮੇਰੀ ਭੰਗ ਹੈ। ਤੁਸੀਂ ਤਾਂ ਕਿਸੇ ਬੱਕਰੀ-ਬੱਕਰੇ ਨੂੰ ਮਾਰ ਕੇ, ਉਸ ਦੀ ਚਮ ਵਿਚ ਭੰਗ ਰੱਖੀ ਹੋਈ ਹੈ ਤੇ ਮੈਂ ਵਾਹਿਗੁਰੂ ਦੇ ਡਰ ਦੀ ਭੰਗ ਆਪਣੇ ਚਿੱਤ ਵਿੱਚ ਰੱਖੀ ਹੋਈ ਹੈ। ਮੈਂ ਅੰਦਰੋਂ ਡਰਦਾ ਹਾਂ, ਹਕੀਕੀ ਤੌਰ ਤੇ ਡਰਦਾ ਹਾਂ। ਮੈਂ ਐਵੇਂ ਦਿਖਾਵੇ ਦਾ ਨਹੀਂ ਡਰਦਾ ਹਾਂ।

"ਭਉ ਤੇਰਾ ਭਾਂਗ ਖਲੜੀ ਮੇਰਾ ਚੀਤੁ॥
ਮੈ ਦੇਵਾਨਾ ਭਇਆ ਅਤੀਤੁ॥

ਤੁਸੀਂ ਭੰਗ ਰਗੜ ਕੇ ਪੀ ਲੈਂਦੇ ਹੋ ਤੇ ਨਸ਼ਾ ਆ ਜਾਂਦਾ ਹੈ। ਫਿਰ ਤੁਸੀਂ ਅਤੀਤ ਨਹੀਂ ਰਹਿੰਦੇ। ਭਾਵ ਕਿ ਨਿਰਲੇਪ ਨਹੀਂ ਰਹਿੰਦੇ, ਤਿਆਗੀ ਨਹੀਂ ਰਹਿੰਦੇ। ਫਿਰ ਤੁਸੀਂ ਲੋਕਾਂ ਦੇ ਦੁਆਰੇ-ਦੁਆਰੇ ਜਾ ਕੇ ਮੰਗਦੇ ਹੋ। ਕਿਉਂਕਿ ਤੁਸੀਂ ਅਤੀਤ ਨਹੀਂ ਹੋ। ਭੰਗ ਦਾ ਨਸ਼ਾ ਤੁਹਾਨੂੰ ਤੰਗ ਕਰਦਾ ਹੈ, ਭੁੱਖ ਲਾਉਂਦਾ ਹੈ ਤੇ ਫਿਰ ਲੋਕਾਂ ਦੇ ਦੁਆਰੇ ਜਾ ਕੇ ਤੁਹਾਨੂੰ ਅਲਖ ਜਗਾਉਣੀ ਪੈਂਦੀ ਹੈ। ਲੇਕਿਨ ਮੈਂ, ਵਾਹਿਗੁਰੂ ਦੇ ਡਰ ਦੀ ਭੰਗ ਪੀ ਕੇ, ਉਸ ਦੇ ਨਸ਼ੇ ਵਿਚ ਮਸਤ ਹੋ ਕੇ ਦੀਵਾਨਾ ਹੋ ਜਾਂਦਾ ਹਾਂ। ਔਰ ਮੈਂ ਕਿਸੇ ਦੇ ਦੁਆਰੇ ਤੇ ਮੰਗਣ ਨਹੀਂ ਜਾਂਦਾ। ਮੈਂ ਕਿਸੇ ਦੇ ਦੁਆਰੇ ਤੇ ਅਲਖ ਨਹੀਂ ਜਗਾਉਂਦਾ।

"ਭਉ ਤੇਰਾ ਭਾਂਗ ਖਲੜੀ ਮੇਰਾ ਚੀਤੁ॥
ਮੈ ਦੇਵਾਨਾ ਭਇਆ ਅਤੀਤੁ॥"

ਤੁਹਾਡੇ ਕੋਲ ਇਕ ਚਿੱਪੀ ਹੈ। ਤੁਹਾਡੇ ਕੋਲ ਇਕ ਪਿਆਲਾ ਹੈ ਔਰ ਉਸ ਵਿਚ ਤੁਸੀਂ ਪਾਣੀ ਵੀ ਲੈ ਆਉਂਦੇ ਹੋ, ਲੱਸੀ ਵੀ ਲੈ ਆਉਂਦੇ ਹੋ, ਦੁੱਧ ਵੀ ਲੈ ਆਉਂਦੇ ਹੋ। ਲੇਕਿਨ ਮੇਰੇ ਕੋਲ ਜਿਹੜੇ ਮੇਰੇ ਦੋ ਹੱਥ ਹੈ ਨਾ, ਇਹ ਮੇਰਾ ਕਾਸਾ ਹੈ। ਇਹ ਮੇਰਾ ਪਿਆਲਾ ਹੈ, ਇਹ ਮੇਰੀ ਚਿੱਪੀ ਹੈ।



## ਕਰ ਕਾਸਾ

ਤੁਸੀਂ ਜਾਂਦੇ ਹੋ ਦਾਲ ਮੰਗਣ ਮਿੱਟੀ ਦੇ ਪਿਆਲੇ ਵਿੱਚ ਜਾਂ ਕਾਸੇ ਵਿਚ। ਔਰ ਮੈਂ ਹੱਥਾਂ ਦੇ ਪਿਆਲੇ ਵਿਚ ਦਾਲ ਚੌਲ ਮੰਗਣ ਵਾਸਤੇ ਨਹੀਂ ਜਾਂਦਾ।

ਕਰ ਕਾਸਾ ਦਰਸਨ ਕੀ ਭੂਖ॥

ਮੈਨੂੰ ਤਾਂ ਭੁੱਖ ਲੱਗੀ ਹੋਈ ਹੈ ਵਾਹਿਗੁਰੂ ਦੇ ਦਰਸ਼ਨ ਦੀ। ਮੈਂ ਲੋਚਦਾ ਹਾਂ ਵਾਹਿਗੁਰੂ ਦਾ ਦਰਸ਼ਨ। ਇਸ ਲਈ ਮੇਰੇ ਤੇ ਤੁਹਾਡੇ ਮੰਗਣ ਵਿਚ ਬਹੁਤ ਫਰਕ ਹੈ। ਤੁਸੀਂ ਸਵੇਰੇ ਮੰਗਣ ਜਾਂਦੇ ਹੋ ਦਾਲ ਚਾਵਲ। ਰਾਤੀਂ ਮੰਗਣ ਵਾਸਤੇ ਜਾਂਦੇ ਹੋ ਰੋਟੀਆਂ ਤੇ ਮੈਂ ਵਾਹਿਗੁਰੂ ਦਾ ਪਿਆਸਾ, ਦਰਸ਼ਨਾਂ ਦਾ ਪਿਆਸਾ ਤੇ ਹੱਥ ਦਾ ਪਿਆਲਾ ਲੈ ਕੇ ਆਪਣੇ ਪ੍ਰੀਤਮ ਦੇ ਦੁਆਰੇ ਤੇ ਖਲੋ ਕੇ ;

ਕਰ ਕਾਸਾ ਦਰਸਨ ਕੀ ਭੂਖ॥
ਮੈ ਦਰਿ ਮਾਗਉ ਨੀਤਾ ਨੀਤ॥ ੧॥ (ਪੰਨਾ ੭੨੧)

ਮੈਂ ਸਵੇਰੇ ਤੇ ਸ਼ਾਮ ਦੋ ਟਾਈਮ ਮੁਕੱਰਰ ਨਹੀਂ ਕੀਤੇ ਬਲਕਿ ਮੈਂ ਤਾਂ ਦਮ-ਦਮ, ਦਿਨੇ-ਰਾਤ ਸਵੇਰੇ-ਸ਼ਾਮ ਵਾਹਿਗੁਰੂ ਦੇ ਦਰ ਤੋਂ ਉਸ ਦੇ ਦਰਸ਼ਨਾਂ ਦੀ ਭਿੱਖਿਆ ਮੰਗਦਾ ਰਹਿੰਦਾ ਹਾਂ। ਉਸ ਦੇ ਦੀਦਾਰ ਦੀ ਭੀਖ ਮੰਗਦਾ ਰਹਿੰਦਾ ਹਾਂ। ਕਦੇ ਬਾਪੂ ਦੀ ਬਾਣੀ ਪੜ੍ਹੋ। ਪਤਾ ਨਹੀਂ

ਉਹ ਕਿਹੋ ਜਿਹਾ ਦੀਦਾਰ ਸੀ, ਜਿਸ ਦੇ ਵਾਸਤੇ ਸਾਹਿਬ ਕਹਿੰਦੇ ਨੇ :

"ਨੈਣ ਪਸੰਦੋ ਸੋਇ ਪੇਖਿ ਮੁਸਤਾਕ ਭਈ॥"

(ਪੰਨਾ ੩੯੭)

"ਮਾਨ ਸਿੰਘ ਜੀ" ਕਹਿੰਦੇ ਮੇਰੇ ਉਸਤਾਦ ਨੇ ਮੈਨੂੰ ਸਿਖਾ ਦਿੱਤਾ ਕਿ ਜੋ ਜੀ ਚੰਗੇ ਮੰਦੇ ਕਰਮ ਕਰਦਾ ਹੈ, ਉਸ ਦਾ ਭੁਗਤਾਣ ਉਸ ਨੂੰ ਭੁਗਤਣਾ ਪੈਂਦਾ ਹੈ। ਔਰ ਦਇਆ ਕਰਨ ਤੋਂ ਬਿਨਾਂ ਕੋਈ ਵੀ ਕੰਮ ਨਹੀਂ ਹੋ ਸਕਦਾ।

"ਰਿਦੈ ਗਿਆਨ ਨ ਮੁਕਤੀਂ"

ਭਾਵ ਕਿ ਜਿੰਨਾ ਚਿਰ ਆਤਮਾ ਦਾ ਗਿਆਨ ਪੈਦਾ ਨਹੀਂ ਨਾ ਕਰਦਾ। ਓਨਾ ਚਿਰ ਮੁਕਤੀ ਨਹੀਂ ਹੋ ਸਕਦੀ। ਫਿਰ ਮੈਂ ਪੁੱਛਿਆ, "ਪੰਡਤ ਜੀ ! ਆਤਮਾ ਦਾ ਗਿਆਨ ਪੈਦਾ ਕਰਕੇ ਆਤਮਾ ਨੂੰ ਪ੍ਰਮਾਤਮਾ ਵਿਚ ਲੀਨ ਕਰਨ ਨਾਲ ਉਸ ਪ੍ਰਮਾਤਮਾ ਦੇ ਦਰਸ਼ਨ ਹੋ ਜਾਣਗੇ। ਤਾਂ ਪੰਡਿਤ ਜੀ ਨੇ ਕਿਹਾ ਉਸ ਪ੍ਰਮਾਤਮਾ ਦੇ ਦਰਸ਼ਨ ਨਹੀਂ ਹੋ ਸਕਦੇ। ਉਸ ਨੂੰ ਕੇਵਲ ਆਪਣੀ ਬੁੱਧੀ ਨਾਲ ਅਨੁਭਵ ਕੀਤਾ ਜਾ ਸਕਦਾ ਹੈ।

"ਕੁਲ ਅਵੱਲਾਹੂ ਆਹੁੱਦੂੰ, ਅੱਲਾ ਹੂ ਸਮੱਦ॥
ਲੱਮ ਯੂ ਲਿੱਦ, ਵਲੱਮ ਧੂ ਲੱਦ॥



ਇਸ ਤੋਂ ਭਾਵ ਹੈ ਕਿ ਖ਼ੁਦਾ ਬਿਲਕੁਲ ਇਕ ਹੈ। ਉਸ ਕੀ ਕੋਈ ਮਾਂ ਨਹੀਂ। ਉਸ ਦਾ ਕੋਈ ਬਾਪ ਨਹੀਂ ਔਰ ਨਾ ਵੋਹ ਕਿਸੀ ਕੀ ਮਾਂ ਹੈ ਤੇ ਨਾ ਵੋਹ ਕਿਸੀ ਕਾ ਬਾਪ ਹੈ।

ਐ ਮਨੁੱਖ ! ਜੇ ਤੂੰ ਸੱਚੀ ਮੁੱਚੀਂ ਦਾ ਮਨੁੱਖ ਬਣਨਾ ਚਾਹੁੰਦਾ ਹੈਂ ਤਾਂ ਇਬਾਦਤ ਕਰ। ਅੱਲਾ ਦਾ ਜ਼ਿਕਰ ਵੀ ਕਰ। ਫਿਰ ਕਹਿੰਦੇ ਮੈਂ ਸ੍ਰੀ ਗੁਰੂ ਅਰਜਨ ਦੇਵ ਜੀ ਸਾਹਿਬ ਕੋਲੋਂ ਪੁੱਛਿਆ ਕਿ ਜਿਸ ਵਾਹਿਗੁਰੂ ਦੀ ਉਪਮਾ ਕਰ-ਕਰ ਕੇ 1430 ਪੰਨਾ ਭਰਿਆ ਜੇ ਤੇ ਉਪਮਾ ਵੀ ਐਸੀ ਕੀਤੀ ਜੇ ਪਤਾ ਨਹੀਂ ਕਿਹੜੇ ਸਮੁੰਦਰ ਵਿਚ ਜਾਂਦੇ ਰਹੇ ਹੋ :

"ਅਤਿ ਪ੍ਰੀਤਮ ਮਨ ਮੋਹਨਾ
ਘਟ ਸੋਹਨਾ ਪ੍ਰਾਨ ਅਧਾਰਾ ਰਾਮ॥
ਸੁੰਦਰ ਸੋਭਾ ਲਾਲ ਗੋਪਾਲ
ਦਇਆਲ ਕੀ ਅਪਰ ਅਪਾਰਾ ਰਾਮ॥
ਗੋਪਾਲ ਦਇਆਲ ਗੋਬਿੰਦ ਲਾਲਨ
ਮਿਲਹੁ ਕੰਤ ਨਿਮਾਣੀਆ॥
ਨੈਨ ਤਰਸਨ ਦਰਸ ਪਰਸਨ
ਨਹ ਨੀਦ ਰੈਣਿ ਵਿਹਾਣੀਆ॥ (ਪੰਨਾ ੫੪੨)

ਜਿਸ ਵਾਹਿਗੁਰੂ ਦੀ ਤੁਸੀਂ ਇੰਨੀ ਉਪਮਾ ਕੀਤੀ ਹੈ ਕਿ ਉਸ ਵਾਹਿਗੁਰੂ ਦੇ ਦਰਸ਼ਨ

ਹੋ ਸਕਦੇ ਨੇ ? ਲੇਕਿਨ ਗੁਰੂ ਜੀ ਨੇ ਇਹ ਨਹੀਂ ਕਿਹਾ ਕਿ ਉਸ ਵਾਹਿਗੁਰੂ ਨੂੰ ਕੇਵਲ ਅਨੁਭਵ ਕੀਤਾ ਜਾ ਸਕਦਾ ਹੈ। ਬਲਕਿ ਉਹਨਾਂ ਨੇ ਇਸਦਾ ਜਵਾਬ ਇਹ ਦਿੱਤਾ ਕਿ :

ਜਬ ਦੇਖਾ ਤਉ ਗਾਵਾ॥
ਤਉ ਜਨ ਧੀਰਜੁ ਪਾਵਾ॥ ੧॥

(ਪੰਨਾ ੬੫੬)

ਬਿਨੁ ਦੇਖੇ ਉਪਜੈ ਨਹੀ ਆਸਾ॥

(ਪੰਨਾ ੧੧੬੭)

ਕੈਸੇ ਹੋਈ ਹੈ ਰਾਜਾ ਰਾਮ ਨਿਵਾਸਾ॥

(ਪੰਨਾ ੩੩੦)

ਜਬ ਦੇਖਾ ਤਬ ਗਾਵਾ॥

...... ......

ਆਵਹੁ ਸਜਣਾ ਹਉ ਦੇਖਾ
ਦਰਸਨੁ ਤੇਰਾ ਰਾਮ॥
ਘਰਿ ਆਪਨੜੈ ਖੜੀ ਤਕਾ ਮੈ
ਮਨਿ ਚਾਉ ਘਨੇਰਾ ਰਾਮ॥
ਮਨਿ ਚਾਉ ਘਨੇਰਾ ਸੁਣਿ ਪ੍ਰਭ ਮੇਰਾ
ਮੈ ਤੇਰਾ ਭਰਵਾਸਾ॥
ਦਰਸਨੁ ਦੇਖਿ ਭਈ ਨਿਹਕੇਵਲ
ਜਨਮ ਮਰਣ ਦੁਖੁ ਨਾਸਾ॥

(ਪੰਨਾ ੭੬੪)

ਜਬ ਦੇਖਾ ਤਬ ਗਾਵਾ॥

...... ......

ਬਹੁਤ ਜਨਮ ਬਿਛੁਰੇ ਥੇ ਮਾਧਉ
ਇਹੁ ਜਨਮੁ ਤੁਮ੍ਾਰੇ ਲੇਖੇ॥
ਕਹਿ ਰਵਿਦਾਸ ਆਸ ਲਗਿ ਜੀਵਉ
ਚਿਰ ਭਇਓ ਦਰਸਨੁ ਦੇਖੇ॥

(ਪੰਨਾ ੬੯੪)

ਗੁਰੂ ਕੇ ਸਿੱਖਾ ! ਜਿੰਨੀਆਂ ਦੁਨੀਆਂ ਦੀਆਂ ਧਾਰਮਿਕ ਬਾਣੀਆਂ ਨੇ, ਉਹਨਾਂ ਵਿਚੋਂ ਇਕੋ ਗੁਰੂ ਗ੍ਰੰਥ ਸਾਹਿਬ ਐਸੀ ਬਾਣੀ ਹੈ ਜਿਹੜੀ ਇਹ ਦਾਅਵਾ ਕਰਦੀ ਹੈ ਕਿ ਵਾਹਿਗੁਰੂ ਦੇ ਦਰਸ਼ਨ ਹੋ ਸਕਦੇ ਨੇ :

ਸਾਜਨੜਾ ਮੇਰਾ ਸਾਜਨੜਾ
ਨਿਕਟਿ ਖਲੋਇਅੜਾ ਮੇਰਾ ਸਾਜਨੜਾ॥
ਜਾਨੀਅੜਾ ਹਰਿ ਜਾਨੀਅੜਾ
ਨੈਣ ਅਲੋਇਅੜਾ ਹਰਿ ਜਾਨੀਅੜਾ॥....
ਕਹੁ ਨਾਨਕ ਗੁਰ ਬਿਨੁ ਨਾਹੀ
ਸੂਝੈ ਹਰਿ ਸਾਜਨੁ ਸਭ ਕੈ ਨਿਕਟਿ ਖੜਾ॥ ੧॥

(ਪੰਨਾ ੯੨੪)

ਉਸ ਨੂੰ ਪਾਇਆ ਨਹੀਂ ਜਾਂਦਾ ਗੁਰੂ ਤੋਂ ਬਿਨਾਂ। ਉਸ ਨੂੰ ਮਿਲਿਆ ਨਹੀਂ ਜਾਂਦਾ ਗੁਰੂ ਤੋਂ ਬਿਨਾਂ।

ਸਾਜਨ ਸਭ ਤੇ ਨਿਕਟ॥

ਇਸ ਤੋਂ ਭਾਵ ਹੈ ਕਿ ਹੈ ਉਹ ਸਾਰਿਆਂ ਤੋਂ ਨੇੜੇ। ਹੈ ਉਹ ਸਾਰਿਆਂ ਦੇ ਕੋਲ। ਮੇਰਾ ਗਰੀਬ ਨਿਵਾਜ਼ ਕਹਿੰਦਾ ਹੈ :

ਨੈਣ ਪਸੰਦੋ ਸੋਇ ਪੇਖਿ ਮੁਸਤਾਖ ਭਈ॥
ਮੈ ਨਿਰਗੁਣਿ ਮੇਰੀ ਮਾਇ ਆਪਿ ਲੜਿ ਲਾਇ ਲਈ॥ ੩॥

(ਪੰਨਾ ੩੯੭)



ਸਿੱਖਾ ! ਕਿਸੇ ਹੋਰ ਚੀਜ਼ ਤੇ ਮੁਸਤਾਕ ਹੋਣ ਦੀ ਲੋੜ ਨਹੀਂ। ਬਲਕਿ ਤੂੰ ਆਪਣੇ ਅੰਦਰ ਝਾਤੀ ਮਾਰ ਤੇ ਆਪਣੇ ਅੰਦਰ ਉਸ ਨੂਰ ਵੱਲ ਵੇਖ, ਜਿਸ ਉਪਰ ਮੁਸਤਾਕ ਹੋਣ ਤੇ ਜੀਅ ਕਰਦਾ ਹੈ।

"ਜਾਗਤਿ ਜੋਤ ਜਪੈ ਨਿਸ ਬਾਸੁਰ
ਏਕ ਬਿਨਾ ਮਨ ਨੈਕ ਨ ਆਨੈ॥"

ਕਹਿੰਦੇ ਨੇ ਸਿੱਖ ਜਪਦਾ ਜਪਦਾ ਜਦੋਂ ਉਸ ਜੋਤ ਦਾ ਰੂਪ ਬਣ ਜਾਏ ਨਾ ਤੇ ਫਿਰ ਖਾਲਸੇ ਨੂੰ ਖਾਲਸ ਜਾਣੋ। ਇਸ ਦਾ ਤੱਤ ਜਾਣੋ ਜਦੋਂ ਇਹ ਜੋਤ ਨਾਲ ਰਲ ਕੇ ਜੋਤ ਹੋ ਗਿਆ। ਜਦੋਂ ਜੋਤ ਦਾ ਇਹ ਰੂਪ ਹੀ ਬਣ ਗਿਆ। ਇਹ ਸਾਹਿਬ ਨਾਨਕ-ਨਿਰੰਕਾਰੀ ਉਹਨਾਂ ਹਾਜੀਆਂ ਨਾਲ ਉਪਦੇਸ਼ ਕਰ ਰਹੇ ਨੇ। ਉਹਨਾਂ ਨੂੰ ਸਿੱਧਾ ਰਸਤਾ ਦੱਸ ਰਹੇ ਨੇ :

"ਭਉ ਤੇਰਾ ਭਾਂਗ ਖਲੜੀ ਮੇਰਾ ਚੀਤੁ॥
ਮੈ ਦੇਵਾਨਾ ਭਇਆ ਅਤੀਤੁ॥
ਕਰ ਕਾਸਾ ਦਰਸਨ ਕੀ ਭੂਖ॥
ਮੈ ਦਰਿ ਮਾਗਉ ਨੀਤਾ ਨੀਤ॥ ੧॥

(ਪੰਨਾ ੭੨੧)

ਓ ਸਾਧੋ, ਓ ਫਕੀਰੋ, ਓ ਹੱਜ ਵਿਚ ਜਾਣ ਵਾਲਿਓ ! ਤੁਸੀਂ ਫਕੀਰ ਬਣ ਕੇ ਵੀ

ਜਾਤ-ਪਾਤ ਲੱਭਦੇ ਫਿਰਦੇ ਹੋ ! ਕੇਸਰ ਦੀ ਜਾਤ ਕਿਸੇ ਨੇ ਵੇਖੀ ਹੈ। ਕੇਸਰ ਲਿਆਉਣ ਵਾਲਿਆਂ ਦੀ ਜਾਤ ਕਿਸੀ ਨੇ ਵੇਖੀ ਹੈ। ਤੁਹਾਨੂੰ ਪਤਾ ਹੈ ਕਿ ਕੇਸਰ ਬਾਹਰੋਂ ਲੱਭ ਕੇ ਲਿਆਉਣ ਵਾਲੇ ਨੀਚ ਜਾਤ ਦੇ ਹਨ। ਭਾਵ ਕਿ ਛੋਟੀਆਂ ਜਾਤਾਂ ਦੇ ਨੇ। ਔਰ ਜਿਸ ਵੇਲੇ ਬਾਜ਼ਾਰ ਵਿਚ ਲਿਆ ਕੇ ਉਹ ਵੇਚਦੇ ਨੇ ਤਾਂ ਵੱਡੀਆਂ ਵੱਡੀਆਂ ਜਾਤਾਂ ਵਾਲੇ ਉਸ ਨੂੰ ਖਰੀਦਦੇ ਨੇ। ਕੇਸਰ ਦੀ ਜਾਤ ਵੱਲ ਕੋਈ ਨਹੀਂ ਵੇਖਦਾ ਬਲਕਿ ਉਸਦੇ ਗੁਣਾਂ ਵੱਲ ਸਭ ਵੇਖਦੇ ਨੇ। 'ਕੁਸੁਮ', ਇਹ ਜਿਹੜੇ ਫੁੱਲ ਨੇ ਇਹਨਾਂ ਦੀ ਜਾਤ ਕੌਣ ਵੇਖਦਾ ਹੈ ?

ਇਹ ਜਿਹੜੀ ਚੌਰਸ ਇੱਟ ਹੈ, ਇਸ ਨਾਲ ਮਕਾਨ ਬੜੇ ਸੋਹਣੇ ਬਣਦੇ ਨੇ। ਇਸ ਨਾਲ ਧਾਰਾਂ ਬੜੀਆਂ ਸੋਹਣੀਆਂ ਬਣਦੀਆਂ ਨੇ। ਪਰ ਲੇਕਿਨ ਜੇ ਇਹੋ ਇੱਟ ਕਿਸੇ ਦੇ ਵੱਜ ਜਾਏ ਤਾਂ ਲਹੂ ਵਗਾ ਕੇ ਰੱਖ ਦਿੰਦੀ ਹੈ। ਇਸੇ ਤਰ੍ਹਾਂ ਜਿਹੜਾ ਸੱਚ ਹੈ, ਇਹ ਇੱਟ ਵਰਗਾ ਹੈ। ਇਹ ਬੋਲਣਾ ਵੀ ਔਖਾ ਹੈ ਤੇ ਸੁਣਨਾ ਵੀ ਔਖਾ ਹੈ। ਜੇ ਇਸ ਨੂੰ ਬਰਦਾਸ਼ਤ ਕਰ ਲਿਆ ਜਾਵੇ ਤਾਂ ਮਕਾਨ ਬਣ ਜਾਂਦਾ ਹੈ। ਔਰ ਜੇ ਬਰਦਾਸ਼ਤ ਨਾ ਕੀਤਾ ਜਾਵੇ ਤਾਂ ਸਿਰ ਵੀ ਪਾੜ ਦਿੰਦੀ ਹੈ। ਬਾਬਾ ਨਾਨਕ ਉਹਨਾਂ ਨੂੰ ਸੱਚ ਦਾ ਉਪਦੇਸ਼ ਕਰ ਰਿਹਾ ਹੈ।

"ਕੇਸਰ, ਕੁਸੁਮ ਮਿਰਗ-ਮਿਰਗ ਮਾਇ" ਜਿਸ ਮਿਰਗ ਵ੍ਿਚ ਭਾਵ ਕਿ ਜਿਸ ਹਰਨ ਵਿਚ ਕਸਤੂਰੀ ਹੁੰਦੀ ਹੈ ਨਾ, ਉਹ ਨੇਪਾਲ ਦੇ ਇਲਾਕੇ ਵਿਚ ਹੁੰਦਾ ਹੈ, ਔਰ ਇਸ ਨੂੰ ਕਸਤੂਰਾ-ਮਿਰਗ ਕਹਿੰਦੇ ਨੇ। ਔਰ ਇਸ ਨੂੰ ਫੜ ਕੇ ਲਿਆਉਣ ਵਾਲੇ ਬ੍ਰਾਹਮਣ ਤੇ ਨਹੀਂ ਨਾ। ਆਖਿਰ ਉਹ ਭੀਲ ਸ਼ਿਕਾਰੀ ਲੋਕ ਹੀ ਹੈ ਨਾ, ਨੀਵੀਆਂ ਜਾਤਾਂ ਵਾਲੇ। ਫਿਰ ਇਸ ਨੂੰ ਰਾਜੇ-ਮਹਾਰਾਜੇ ਖਰੀਦਦੇ ਨੇ।

ਇਸੇ ਤਰ੍ਹਾਂ ਚੰਦਨ ਦੀ ਜਾਤ ਕੋਈ ਨਹੀਂ ਪੁੱਛਦਾ। ਲੇਕਿਨ ਉਸ ਦਾ ਟਿੱਕਾ ਸਾਰੇ ਮੱਥੇ ਤੇ ਲਗਾ ਲੈਂਦੇ ਨੇ। ਉਹ ਸਾਰਿਆਂ ਦੇ ਸਿਰ ਤੇ ਚੜ੍ਹਦਾ ਹੈ। ਇਸ ਦੀ ਜਾਤ ਨਹੀਂ ਪੁੱਛੀ ਜਾਂਦੀ, ਲੇਕਿਨ ਇਸ ਨੂੰ ਵਰਤਦੇ ਸਾਰੇ ਨੇ। ਇਸੇ ਤਰ੍ਹਾਂ ਭਗਤ ਭਾਵੇਂ ਕਿਸੇ ਵਰਣ ਵਿਚ ਹੋਵੇ, ਕਿਸੇ ਆਸ਼ਰਮ ਵਿਚ ਹੋਵੇ, ਉਸ ਦਾ ਕੇਵਲ ਨਾਮ ਸਿਮਰਨਾ ਵੇਖਿਆ ਜਾਂਦਾ ਹੈ। ਉਸ ਦੀ ਜਾਤ ਨਹੀਂ ਪੁੱਛੀ ਜਾਂਦੀ।

ਜਾਤ ਨਾ ਪੂਛੋ ਸਾਧ ਕੀ, ਪੂਛ ਲੀਜੀਏ ਗਿਆਨ॥
ਮੋਲ ਕਰੋ ਤਲਵਾਰ ਕਾ, ਪਰਹਾ ਰਹਿਦੇ ਕੋ ਮਿਆਨ॥

ਇਸ ਤੋਂ ਭਾਵ ਹੈ ਕਿ ਤਲਵਾਰ ਵੱਲ ਵੇਖੋ ਕਿ ਭਾਰੀ ਹੈ ਕਿ ਨਹੀਂ, ਜ਼ੋਹਰ ਹੈ ਕਿ ਨਹੀਂ ਤੇ ਮਿਆਨ ਭਾਵੇਂ ਅੱਕ ਦੀ ਲੱਕੜੀ ਦਾ ਹੀ ਕਿਉਂ ਨਾ ਹੋਵੇ। ਇਸ ਦਾ ਕੋਈ ਡਰ ਨਹੀਂ। ਔਰ ਜੇ ਮਿਆਨ ਹੋਵੇ ਸਾਗਵਾਨ ਦਾ ਤੇ ਉਸ ਦੇ ਅੰਦਰ ਟੀਨ ਦੀ ਪੱਤਰੀ ਦੋਹਰੀ ਕਰ ਕੇ ਪਾਈ ਹੋਵੇ। ਉਹ ਤਲਵਾਰ ਚੰਗੀ ਹੋਈ ਜਾਂ ਇਹ ਤਲਵਾਰ ਚੰਗੀ ਹੋਈ ਜਿਹੜੀ ਟੀਨ ਦੀ ਬਣੀ ਹੋਵੇ।

ਇਸੇ ਤਰ੍ਹਾਂ ਪਿਆਰਿਓ ! ਸਾਧ ਕੀ ਜਾਤ ਨਾ ਵੇਖੋ। 'ਭਗਤ ਰਵਿਦਾਸ' ਦੀ ਜਾਤ ਨਾ

ਵੇਖੋ, ਬਲਕਿ ਉਸ ਦੇ ਗਿਆਨ ਵੱਲ ਵੇਖੋ। ਉਸ ਦੀ ਉਚਿਆਈ ਵੱਲ ਵੇਖੋ।

(੧) "ਘਿਅ ਪਟ ਭਾਂਡਾ ਕਹੈ ਨਾ ਕੋਇ॥
ਐਸਾ ਭਗਤ ਵਰਨ ਮਹਿ ਹੋਇ॥

(ਪੰਨਾ ੭੨੧)

(੨) "ਚਿੰਤਾਮਣਿ ਗੁਰੁ ਛਡਿ ਕੈ,
ਚਿੰਤਾਮਣਿ ਚਿੰਤਾ ਨ ਗਵਾਏ।

ਇਕ ਪੱਥਰ ਹੈ ਔਰ ਜੋਤਿਸ਼ ਵਾਲੇ ਉਸ ਨੂੰ ਚਿੰਤਾਮਨੀ ਪੱਥਰ ਕਹਿੰਦੇ ਨੇ। ਔਰ ਭਾਈ ਗੁਰਦਾਸ ਜੀ ਕਹਿੰਦੇ ਨੇ ਕਿ ਅਸਲੀ ਚਿੰਤਾਮਨੀ ਗੁਰੂ ਹੈ। ਜਿਹੜੇ ਜੋਤਿਸ਼ ਵਾਲੇ ਨੇ, ਉਹ ਇਹ ਗੱਲ ਕਹਿੰਦੇ ਨੇ ਕਿ ਜਿਸ ਕੋਲ ਚਿੰਤਾਮਨੀ ਪੱਥਰ ਹੋਵੇ, ਉਹ ਧੂਪ ਦੀਪ ਦੇ ਕੇ, ਉਸ ਨੂੰ ਨੁਹਾ ਕੇ ਚੌਕੀ ਤੇ ਬੈਠਾ ਕੇ ਤੇ ਅਰਦਾਸ ਕਰਕੇ ਜੋ ਕੁਝ ਵੀ ਮੰਗੇ, ਚਿੰਤਾਮਨੀ ਦੇ ਦਿੰਦਾ ਹੈ। ਲੇਕਿਨ ਭਾਈ ਗੁਰਦਾਸ ਜੀ ਕਹਿੰਦੇ ਨੇ ਸਗੋਂ ਜਿਸ ਕੋਲ ਇਹ ਪੱਥਰ ਹੋਵੇ ਉਸ ਦੀ ਚਿੰਤਾ ਬੁੱਝਦੀ ਨਹੀਂ। ਉਸ ਦੀਆਂ ਚਿਤਵਨੀਆਂ ਵੀ ਪੂਰੀਆਂ ਨਹੀਂ ਹੁੰਦੀਆਂ, ਸਗੋਂ ਉਸ ਨੂੰ ਲੱਖਾਂ ਚਿਤਵਨੀਆਂ ਲੱਗ ਜਾਂਦੀਆਂ ਨੇ। ਔਰ ਇਹ ਪੱਥਰ ਜਮਾਂ ਦਾ ਡਰ ਨਹੀਂ ਮੁਕਾ ਸਕਦਾ। ਅਗਰ ਕੋਈ ਡਰ ਖਤਮ ਕਰ ਸਕਦਾ ਹੈ ਤਾਂ ਉਹ ਹੈ ਵਾਹਿਗੁਰੂ। ਤ੍ਰਿਸ਼ਨਾ ਦੀ ਅੱਗ ਵੀ ਵਾਹਿਗੁਰੂ ਹੀ ਬੁਝਾ ਸਕਦਾ ਹੈ। ਔਰ ਵਾਹਿਗੁਰੂ ਦਾ ਨਾਮ ਬਖਸ਼ਦਾ ਹੈ "ਸੱਚਾ-ਗੁਰੂ"। ਗੁਰੂ ਤੋਂ ਬਿਨਾਂ ਇਹ ਸਾਰੀਆਂ ਚੀਜਾਂ ਤੇਰੀ ਝੋਲੀ ਵਿਚ ਨਹੀਂ ਪੈ ਸਕਦੀਆਂ।

"ਚਿੰਤਾਮਣਿ ਗੁਰੁ ਛਡਿ ਕੇਂ,
ਚਿੰਤਾਮਣਿ ਚਿੰਤਾ ਨ ਗਵਾਏ।"

ਇਹ ਪੱਥਰ ਤੈਨੂੰ ਸੋਨਾ ਦੇ ਦੇਵੇਗੀ, ਚਾਂਦੀ ਦੇ ਦੇਵੇਗੀ, ਚੰਗੇ ਵਸਤਰ ਵੀ ਦੇ ਦੇਵੇਗੀ। ਇਹ ਚਿੰਤਾਮਨੀ ਪੱਥਰ ਤੈਨੂੰ ਹਾਥੀ ਦੇ ਦੇਵੇਗੀ, ਘੋੜੇ ਦੇ ਦੇਵੇਗੀ। ਔਰ ਬੜੇ-ਬੜੇ ਸੋਹਣੇ ਮਹਿਲ ਵੀ ਦੇ ਦੇਵੇਗੀ। ਬਾਗ ਬਗੀਚੇ ਵੀ ਦੇ ਦੇਵੇਗੀ, ਪਰ ਤ੍ਰਿਸ਼ਨਾ ਦੀ ਅੱਗ ਨਹੀਂ ਬੁਝਾਵੇਗੀ, ਜਮਾਂ ਦਾ ਡਰ ਨਹੀਂ ਮੁਕਾਵੇਗੀ। ਅੰਦਰ ਜਿਹੜਾ ਜੰਮਣ ਮਰਨ ਦਾ ਭੈਅ ਹੈ, ਇਹ ਨਹੀਂ ਖਤਮ ਕਰੇਗੀ ਚਿੰਤਾਮਨੀ।

ਸੁੰਦਰਿ ਨਾਰੀ ਸੇਜ ਸੁਖੁ ਮਾਇਆਂ ਮੋਹਿ ਧੋਹਿ ਲਪਟਾਏ।

ਇਹ ਚਿੰਤਾਮਨੀ ਪੱਥਰ ਤੈਨੂੰ ਸੁੱਖ ਦੇ ਦੇਵੇਗੀ। ਚੰਗੀ ਨਾਰੀ ਤੈਨੂੰ ਦੇ ਦੇਵੇਗੀ। ਸਾਰੇ ਸੇਜਾਂ ਦੇ ਸੁਖ ਤੈਨੂੰ ਦੇ ਦੇਵੇਗੀ। ਇਹ ਤਮਾਮ ਚੀਜ਼ਾਂ ਤੇਰੇ ਅੰਦਰ ਮਾਇਆ ਦਾ ਮੋਹ ਪੈਦਾ ਕਰਨਗੀਆਂ।

"ਬਲਦੀ ਅੰਦਰਿ ਤੇਲੁ ਜਿਉਂ,
ਆਸਾ ਮਨਸਾ ਦੁਖਿ ਵਿਹਾਏ।"

(ਭਾਈ ਗੁਰਦਾਸ ਜੀ, ੧੫/੧੪)

ਜਿਸ ਤਰ੍ਹਾਂ ਬਲਦੀ ਅੱਗ ਉਤੇ ਤੇਲ ਪਾਈਏ ਤਾਂ ਉਹ ਅੱਗ ਹੋਰ ਚਮਕਦੀ ਹੈ। ਇਸੇ ਤਰ੍ਹਾਂ ਪਦਾਰਥ ਮਿਲਦਿਆਂ-ਮਿਲਦਿਆਂ ਤ੍ਰਿਸ਼ਨਾਂ ਦੀ ਅੱਗ ਵੀ ਹੋਰ ਚਮਕਦੀ ਹੈ।

ਮਹਲ ਬਗੀਚੇ ਸੁਫਲ ਫਲਾਏ।
ਸੁੰਦਰਿ ਨਾਰੀ ਸੇਜ ਸੁੱਖੁ,
ਮਾਇਆ ਮੋਹਿ ਧੋਹਿ ਲਪਟਾਏ।
ਬਲਦੀ ਅੰਦਰਿ ਤੇਲੁ ਜਿਉ,
ਆਸਾ ਮਨਸਾ ਦੁਖਿ ਵਿਹਾਏ।
ਕੌਣ ਛੁਡਾਏ ਗੁਰ ਪੂਰੇ ਬਿਨ..........,
ਕੌਣ ਛੁਡਾਏ ਗੁਰ ਪੂਰੇ ਬਿਨ।

ਜਮਾਂ ਦੇ ਪੰਜੇ ਵਿਚੋਂ, ਮੋਹ-ਮਾਇਆ ਵਿਚੋਂ ਤੇ ਜੰਮਣ ਮਰਣ ਦੇ ਚੱਕਰ ਵਿਚੋਂ ਪੂਰੇ ਗੁਰੂ ਤੋਂ ਬਿਨਾਂ ਤੈਨੂੰ ਕੋਈ ਨਹੀਂ ਛੁਡਾ ਸਕਦਾ। ਇਹ ਪੂਰੇ ਗੁਰੂ ਤੋਂ ਬਿਨਾਂ ਤੈਨੂੰ ਕਿਸੇ ਵੀ ਚੀਜ਼ ਤੋਂ ਛੁਟਕਾਰਾ ਨਹੀਂ ਮਿਲ ਸਕਦਾ।

ਇਸ ਲਈ ਪਿਆਰਿਓ ! ਗੁਰੂ ਦਾ ਫੁਰਮਾਣ ਤੁਹਾਡੇ ਵਾਸਤੇ ਇਹੋ ਹੈ ਕਿ ਸੱਚੇ ਗੁਰੂ ਦੀ ਪ੍ਰਾਪਤੀ ਕਰੋ, ਸੱਚੇ ਗੁਰੂ ਨੂੰ ਲੱਭੋ। ਐਵੇਂ ਤਰ੍ਹਾਂ-ਤਰ੍ਹਾਂ ਦੇ ਪੱਥਰਾਂ ਨੂੰ ਤਰਾਸ਼ਣ ਵਿਚ ਆਪਣਾ ਇਹ ਕੀਮਤੀ ਸਮਾਂ ਬਰਬਾਦ ਨਾ ਕਰੋ। ਕਿਉਂਕਿ ਇਹੋ ਕੀਮਤੀ ਸਮੇਂ ਦੇ ਨਾਲ ਤੁਹਾਡੇ ਜੰਮਣ ਮਰਨ ਦਾ ਗੇੜਾ ਚੱਲਦਾ ਹੈ। ਇਸ ਲਈ ਆਪਣਾ ਇਹ ਕੀਮਤੀ ਸਮਾਂ ਸੱਚੇ ਗੁਰੂ ਨੂੰ ਲੱਭਣ ਵਿਚ ਲਗਾਉ। ਜੇਕਰ ਸੱਚੇ ਗੁਰੂ ਦੀ ਪ੍ਰਾਪਤੀ ਤੁਸੀਂ ਨਹੀਂ ਕਰ ਸਕਦੇ ਤਾਂ ਉਹਨਾਂ ਦੇ ਗੁਣਾਂ ਨੂੰ ਅਨੁਭਵ ਜ਼ਰੂਰ ਕਰੋ। ਉਹਨਾਂ ਦੇ ਗੁਣਾਂ ਨੂੰ ਮਹਿਸੂਸ ਜ਼ਰੂਰ ਕਰੋ। ਹਰ ਇਕ ਨੂੰ ਇਕੋ ਜਿਹਾ ਸਮਝੋ। ਕਿਸੇ ਦੀ ਜਾਤ-ਪਾਤ ਨਾ ਵੇਖੋ, ਬਲਕਿ ਕਿਸੇ ਦੇ ਗੁਣਾਂ ਵੱਲ ਧਿਆਨ ਮਾਰੋ, ਉਸ ਦੀਆਂ ਚੰਗਿਆਈਆਂ ਵੱਲ ਧਿਆਨ ਮਾਰੋ। ਉਸ ਵਿਚੋਂ ਤੁਹਾਨੂੰ ਜ਼ਰੂਰ ਕੁਝ ਨਾ ਕੁਝ ਸਿੱਖਣ ਨੂੰ ਮਿਲੇਗਾ। ਇਸ ਲਈ ਸੱਚੇ ਵੇਦ ਦੀ ਤਲਾਸ਼ ਕਰੋ, ਕਿਉਂਕਿ ਕੱਚੇ ਵੈਦ ਨੂੰ ਤਾਂ ਆਸਾ ਵੀ ਹੈ ਤੇ ਮਨਸਾ ਵੀ ਹੈ। ਲੇਕਿਨ ਕੁਝ ਪਾਉਣ ਲਈ ਇਹ ਸਭ ਕੁਝ ਛੱਡਣਾ ਪੈਂਦਾ ਹੈ। ਆਪਣੀਆਂ ਇੱਛਾਵਾਂ ਨੂੰ ਮਾਰ ਕੇ ਸੱਚੇ ਗੁਰੂ ''ਗੁਰੂ ਗ੍ਰੰਥ ਸਾਹਿਬ ਜੀ'' ਦੀ ਤਲਾਸ਼ ਕਰੋ, ਜਿਸ ਪਾਸੋਂ ਤੁਹਾਡਾ ਲੋਕ ਤੇ ਪਰਲੋਕ ਸੁਹੇਲਾ ਹੋਣਾ ਹੈ।



# ਗੁਰੂ ਕੇ ਚਾਰ ਹਿੱਸੇ ਕਿਹੜੇ ਹਨ ?

"ਨਾਮ ਬਿਨਾ ਜਗੁ ਧੰਧਾ॥
ਹਰਿ ਕੇ ਨਾਮ ਬਿਨਾ ਜਗੁ ਧੰਧਾ॥"

ਸੰਗਤ ਜੀ ! ਮੇਰੇ ਵਰਗਾ ਜਗਿਆਸੂ ਮੰਗਤਾ ਹੁੰਦਾ ਹੈ ਤੇ ਸਾਧ-ਸੰਗਤ ਜੀ 'ਗੁਰੂ ਕਾ ਰੂਪ' ਹੁੰਦਾ ਹੈ। ਔਰ ਸੰਗਤ ਜੀ, ਮੈਂ ਅੱਜ ਵੀ ਮੰਗਤਾ ਬਣ ਕੇ ਇਹੋ ਮੰਗਦਾ ਹਾਂ ਕਿ ਸ਼ਬਦ ਪੜ੍ਹਿਆ ਕਰੋ। ਔਰ ਸ਼ਬਦ ਪੜ੍ਹਨ ਲੱਗਿਆਂ ਸੰਗ ਨਾ ਕਰਿਆ ਕਰੋ। ਅਗਰ ਕੋਈ ਪਿਆਸਾ ਮਰਦਾ, ਭੁੱਖਾ ਮਰਦਾ, ਜੇ ਕਿਤੋਂ ਜਾ ਕੇ ਪ੍ਰਸ਼ਾਦਿ ਪਾਣੀ ਛੱਕ ਕੇ ਭੁੱਖ ਦਾ ਦੁੱਖ ਮਿਟਾ ਕੇ ਖੁਸ਼ ਹੋ ਜਾਏ, ਤਾਂ ਉਸਨੇ ਕਿਸੇ ਦਾ ਨਹੀਂ ਸਵਾਰਿਆ ਬਲਕਿ ਉਸਨੇ ਆਪਣਾ ਭਲਾ ਹੀ ਕੀਤਾ ਹੈ। ਇਸੇ ਤਰ੍ਹਾਂ ਜਿਹੜੀ ਬਾਣੀ ਹੈ, ਉਸ ਨੂੰ ਪੜ੍ਹਨਾ। ਇਹ ਕਿਸੇ ਉਤੇ ਅਹਿਸਾਨ ਕਰਨਾ ਨਹੀਂ। ਇਹ ਤਾਂ ਆਪਣਾ ਭਲਾ ਆਪ ਕਰਨਾ ਹੈ। ਇਹ ਤਾਂ ਆਪਣੀ ਬਿਹਤਰੀ ਆਪ ਲੋਚਣੀ ਹੈ। ਇਹ ਤਾਂ ਆਪਣੇ ਉਤੇ ਆਪ ਤਰਸ ਕਰਨਾ ਹੈ। ਔਰ ਆਪਣੇ ਉਤੇ ਤਰਸ ਕਰਨ ਲੱਗਿਆਂ ਕੋਈ ਵੀ ਆਦਮੀ ਸੰਗ ਨਹੀਂ ਕਰਦਾ।

"ਨਾਮ ਬਿਨਾ ਜਗੁ ਧੰਧਾ॥
ਹਰਿ ਕੇ ਨਾਮ ਬਿਨਾ ਜਗੁ ਧੰਧਾ॥'

(ਪੰਨਾ ੩੫੮)

ਬਾਦਸ਼ਾਹਾਂ ਨੂੰ ਸਾਹਮਣੇ ਰੱਖ ਕੇ ਬਚਨ ਕਿਹਾ ਹੈ :

(੧) "ਲੱਖਾਂ ਵਾਜੇ ਨੇ ਜੋ ਹੋਣ,
ਲੱਖਾਂ ਢੋਲ ਜੇਕਰ ਵੱਜਦੇ ਹੋਣ,
ਲੱਖਾਂ ਤੇਰਾ ਮਾਨ ਕਰਦੇ ਹੋਣ,

ਪਰ ਜੇਕਰ ਤੇਰੀ ਦਰਗਾਹ ਵਿਚ ਭਾਵ ਗੁਰੂ ਕੀ ਦਰਗਾਹ ਵਿਚ ਤੇਰੀ ਪੱਤ ਲੇਖੇ ਨਾ-ਨਾ ਪਈ ਤਾਂ ਤੂੰ ਨਾਮ ਵਿਹੂਣਾ ਹੈ। ਭਾਵ ਤੂੰ ਨਾਮ ਤੋਂ ਸੱਖਣਾ ਹੈਂ। ਔਰ ਇਹ ਜਿੰਨੇ ਵਾਜੇ ਨੇ, ਢੋਲ-ਢਮਾਕੇ ਨੇ, ਇਹ ਸਭ ਨਿਰਾਫਲ ਹੈ।

(2) "ਦੂਸਰੇ ਹਿੱਸੇ ਵਿਚ ਸਾਹਿਬਾਂ ਨੇ ਉਹਨਾਂ ਲੋਕਾਂ ਨੂੰ ਸਾਹਮਣੇ ਰੱਖਿਆ ਹੈ, ਜਿਹੜੇ 'ਵਿਦਿਆ' ਦਾ ਮਾਣ ਕਰਦੇ ਨੇ। ਮਹਾਰਾਜ ਕਹਿੰਦੇ ਨੇ ਤੂੰ ਸ਼ਾਸਤਰ ਸੁਣਦਾ, ਫਿਰ ਭਾਵੇਂ ਆਪ ਸੁਣਾਉਣ ਲੱਗ ਪਵੇ। ਭਾਵੇਂ ਕੁਰਾਨ ਪੜ੍ਹ ਕੇ ਬੜਾ ਸਿਆਣਾ ਪੰਡਿਤ ਬਣ ਜਾ ਪਰ

ਜੇਕਰ ਵਾਹਿਗੁਰੂ ਦੀ ਦਰਗਾਹ ਵਿਚ ਤੇਰੀ 'ਪੱਤ' ਲੇਖੇ ਨਾ ਪਈ ਤਾਂ ਜੋ ਇਹ ਪੜ੍ਹਿਆ ਲਿਖਿਆ ਹੈ, ਇਹ ਪਰਵਾਨ ਨਹੀਂ, ਇਹ ਕਬੂਲ ਨਹੀਂ। ਇਹਨੇ ਤੇਰਾ ਪਾਰ ਉਤਾਰਾ ਨਹੀਂ ਕਰਨਾ।

ਤੀਸਰੇ ਹਿੱਸੇ ਵਿਚ ਮਹਾਰਾਜ ਨੇ "ਮਾਈਆ ਧਾਰੀਆਂ" ਨੂੰ ਲਿਆ ਹੈ ਕਿ ਲੱਖਾਂ ਖਾ ਲਉ, ਲੱਖਾਂ ਕਮਾ ਲਉ ਤੇ ਲੱਖਾਂ ਹੀ ਜਮ੍ਹਾਂ ਕਰ ਲਉ। ਲੱਖਾਂ ਵਿਚ ਖੇਡਣ ਵਾਲਿਆਂ ਜੇਕਰ ਵਾਹਿਗੁਰੂ ਦੇ ਦਰਬਾਰ ਵਿਚ ਤੇਰੀ 'ਪੱਤ' ਲੇਖੇ ਨਾ ਪਈ, ਤਾਂ ਇਹ ਲੱਖਾਂ ਦੀ ਸੰਪਤੀ ਤੇਰੇ ਕਿਸੇ ਕੰਮ ਵੀ ਨਹੀਂ ਆਉਣੀ।

ਚੌਥੇ ਹਿੱਸੇ ਵਿਚ ਸਿੱਖਾਂ ਨੇ ਹਜ਼ੂਰ ਕੋਲੋਂ ਇਹ ਪੁਛਿਆ ਕਿ ਦਰਗਾਹ ਵਿਚ ਪੱਤ ਕਿਸ ਤਰ੍ਹਾਂ ਲੇਖੇ ਪੈ ਸਕਦੀ ਹੈ ? ਵਾਹਿਗੂਰੂ ਦੇ ਦਰਬਾਰ ਵਿਚ ਮਾਨ-ਪ੍ਰਤਿਸ਼ਟਾ ਕਿਸ ਤਰ੍ਹਾਂ ਹਾਸਿਲ ਹੋ ਸਕਦੀ ਹੈ ? ਇਸ ਦਾ ਹਜ਼ੂਰ ਜਵਾਬ ਦਿੰਦੇ ਨੇ :

"ਸਚ ਨਾਮਿ ਪਤਿ ਊਪਜੈ"

ਵਾਹਿਗੁਰੂ ਦੇ ਦਰਬਾਰ ਵਿੱਚ ਪੱਤ ਤਾਂ ਉਪਜੇਗੀ, ਤਾਂ ਪੈਦਾ ਹੋਵੇਗੀ, ਤਾਂ ਪ੍ਰਾਪਤ ਹੋਵੇਗੀ ਜੇਕਰ ਤੂੰ ਜਪਿਆ ਹੋਵੇਗਾ "ਸਤਿਨਾਮ-ਵਾਹਿਗੁਰੂ।"



ਸਾਹਿਬ ਕਹਿੰਦੇ ਨੇ :

(੧) "ਜਿਨਿ ਜਿਨਿ ਨਾਮੁ ਧਿਆਇਆ
ਤਿਨ ਕੇ ਕਾਜ ਸਰੇ॥
ਹਰਿ ਗੁਰੁ ਪੂਰਾ ਆਰਾਧਿਆ
ਦਰਗਹ ਸਚਿ ਖਰੇ॥'

(ਪੰਨਾ ੧੩੬)

ਇਹਨਾਂ ਪੰਕਤੀਆਂ ਤੋਂ ਭਾਵ ਹੈ ਕਿ ਜਿਨ੍ਹਾਂ ਨੇ 'ਹਰੀ' ਨੂੰ ਤੇ 'ਪੂਰੇ ਗੁਰੂ' ਨੂੰ ਅਰਾਧਿਆ ਹੈ, ਫਿਰ ਉਹ ਦਰਗਾਹ ਵਿਚ ਸੱਚੇ ਤੇ ਸੁੱਚੇ ਨੇ। ਜਿਹੜੇ-ਜਿਹੜੇ ਨਿਤਨੇਮ ਕਰਨ ਵਾਲੇ ਸੱਜਣ ਨੇ, ਉਹ ਆਖਿਰ 'ਜਪੁਜੀ ਸਾਹਿਬ' ਦਾ ਪਾਠ ਪੜ੍ਹ ਕੇ ਇਹ ਪੜ੍ਹਦੇ ਹੀ ਹੋਣਗੇ ਨਾ ;

"ਜਿਨੀ ਨਾਮੁ ਧਿਆਇਆ
ਗਏ ਮਸਕਤਿ ਘਾਲਿ॥
ਨਾਨਕ ਤੇ ਮੁਖ ਉਜਲੇ
ਕੇਤੀ ਛੁਟੀ ਨਾਲਿ॥ ੧॥

(ਜਪੁਜੀ ਸਾਹਿਬ)

ਜਿਨ੍ਹਾਂ ਨੇ ਨਾਮ ਸਿਮਰਿਆ ਹੈ, ਉਹ ਦਰਗਾਹ ਵਿਚ ਸੁਰਖਰੂ ਨੇ। ਔਰ ਉਹਨਾਂ ਦਾ ਸਾਥ ਕਰਕੇ, ਸੰਗ ਕਰਕੇ ਕਈ ਹੋਰਾਂ ਦਾ ਪਾਰ ਉਤਾਰਾ ਵੀ ਹੋ ਗਿਆ। ਸਾਹਿਬ ਗੁਰੂ ਗ੍ਰੰਥ

ਸਾਹਿਬ ਜੀ ਦਾ ਇਕ ਹੋਰ ਬਚਨ ਹੈ :

(੨) ਇਕਿ ਕੰਦ ਮੂਲੁ ਚੁਣਿ ਖਾਹਿ
ਵਣ ਖੰਡਿ ਵਾਸਾ॥

ਔਰ ਇਕ ਧਰਤੀ ਤੇ ਐਸੇ ਵੀ ਮਨੁੱਖ ਨੇ ਜਿਹੜੇ ਜੰਗਲਾਂ ਵਿਚ ਵਾਸਾ ਕਰ ਲੈਂਦੇ ਨੇ ਤੇ ਕੰਧ ਮੂਲ ਖਾਂਦੇ ਨੇ। ਆਪਣੇ ਵੱਲੋਂ ਤੇ ਇਹ ਕਹਿੰਦੇ ਨੇ ਕਿ ਆਪਾਂ ਸੰਸਾਰ ਦੇ ਪਦਾਰਥ ਤਿਆਗ ਦਿੱਤੇ ਨੇ।

ਇਕਿ ਭਗਵਾ ਵੇਸੁ ਕਰਿ ਫਿਰਹਿ ਜੋਗੀ ਸੰਨਿਆਸਾ॥

ਔਰ ਇਕ ਐਸੇ ਨੇ ਕਿ ਜਿਨ੍ਹਾਂ ਨੇ ਭਗਵੇਂ ਕਪੜੇ ਰੰਗਾ ਲਏ ਤੇ ਆਪਣੇ ਨੂੰ ਕੋਈ ਜੋਗੀ ਅਖਵਾਉਣ ਲੱਗ ਪਿਆ ਤੇ ਕੋਈ ਸੰਨਿਆਸੀ ਅਖਵਾਉਣ ਲੱਗ ਪਿਆ। ਔਰ ਭਗਵੇਂ ਕਪੜੇ ਪਾਉਣ ਤੋਂ ਉਹਨਾਂ ਨੇ ਜ਼ਾਹਿਰ ਇਹ ਕੀਤਾ ਕਿ ਅਸੀਂ ਚੰਗਾ ਪਹਿਣਨਾ ਲਿਬਾਸ ਤਿਆਗ ਦਿੱਤਾ ਹੈ ਤੇ ਅਸੀਂ ਹੁਣ ਰੱਬ ਦੇ ਪਿਆਰੇ ਬਣ ਗਏ ਹਾਂ। ਪਰ ਹਜ਼ੂਰ ਨੇ ਤੀਸਰੀ ਤੁੱਕ ਵਿਚ ਇਹ ਲਿਖਿਆ ਹੈ :

(੩) ਅੰਦਰਿ ਤ੍ਰਿਸਨਾ ਬਹੁਤੁ
ਛਾਦਨ ਭੋਜਨ ਕੀ ਆਸਾ॥



ਮੂੰਹੋਂ ਤਾਂ ਇਹ ਗੱਲ ਕਹਿੰਦੇ ਨੇ ਕਿ ਸਾਨੂੰ ਕਪੜਾ ਤੇ ਭੋਜਨ ਦੀ ਲੋੜ ਨਹੀਂ ਹੈ, ਕਿਉਂਕਿ ਅਸੀਂ ਤਿਆਗੀ ਹੋ ਗਏ ਹਾਂ। ਪਰ ਅੰਦਰ ਤ੍ਰਿਸ਼ਨਾ ਬਹੁਤ ਹੈ। ਗਰੀਬ ਨਿਵਾਜ਼ ਕਹਿੰਦੇ ਨੇ :

ਬਿਰਥਾ ਜਨਮੁ ਗਵਾਇ ਨ ਗਿਰਹੀ ਨ ਉਦਾਸਾ॥

ਐਸੇ ਆਦਮੀ ਆਪਣਾ ਜਨਮ ਵਿਅਰਥ ਹੀ ਗਵਾ ਦਿੰਦੇ ਨੇ। ਨਾ ਉਹ ਗ੍ਰਹਿਸਤੀ ਰਹਿੰਦੇ ਨੇ ਤੇ ਨਾ ਉਹ ਉਦਾਸੀ ਰਹਿੰਦੇ ਨੇ। ਨਾ ਉਹ ਜੋਗੀ ਬਣ ਸਕਦੇ ਨੇ ਤੇ ਨਾ ਉਹ ਸੰਨਿਆਸੀ ਬਣ ਸਕਦੇ ਨੇ।

(੪) ਜਮਕਾਲੁ ਸਿਰਹੁ ਨ ਉਤਰੈ
ਤ੍ਰਿਬਿਧਿ ਮਨਸਾ॥

ਉਹਨਾਂ ਨੂੰ ਤਿੰਨ ਪ੍ਰਕਾਰ ਦੀ ਮਨਸਾ ਅੰਦਰ ਸਮਾਈ ਹੁੰਦੀ ਹੈ। ਇਸੇ ਕਰਕੇ ਉਹਨਾਂ ਦੇ ਸਿਰੋਂ ਜਮਕਾਲ ਦਾ ਭਾਵ ਮੌਤ ਦਾ ਡਰ ਦੂਰ ਨਹੀਂ ਹੁੰਦਾ।

ਗੁਰਮਤੀ ਕਾਲੁ ਨ ਆਵੈ ਨੇੜੈ
ਜਾ ਹੋਵੈ ਦਾਸਨਿ ਦਾਸਾ॥

ਜੇ ਗੁਰੂ ਦੀ ਮੱਤ ਲੈ ਕੇ, ਜੋ ਨਾਨਕ-ਨਿਰੰਕਾਰੀ ਦਾ ਉਪਦੇਸ਼ ਧਾਰਨ ਕਰਕੇ ਗੁਰੂ ਕੇ ਦੱਸੇ ਹੋਏ ਮਾਰਗ ਤੇ ਤੁਰ ਪਏ, ਫਿਰ ਉਸਦੇ ਸਿਰ ਤੇ ਜਮਕਾਲ ਦਾ ਡਰ ਨਹੀਂ ਰਹਿੰਦਾ।

(੫) ਸਚਾ ਸਬਦੁ ਸਚੁ ਮਨਿ
ਘਰ ਹੀ ਮਾਹਿ ਉਦਾਸਾ॥

ਇਸ ਤੋਂ ਭਾਵ ਹੈ ਕਿ ਫਿਰ ਉਸ ਦੇ ਅੰਦਰ ਗੁਰੂ ਕਾ ਸੱਚਾ ਉਪਦੇਸ਼ ਵੱਸ ਗਿਆ ਉਸ ਸੱਚੇ ਉਪਦੇਸ਼ ਦਾ ਸਦਕਾ, ਸੱਚੇ ਉਪਦੇਸ਼ ਦੀ ਕਮਾਈ ਦਾ ਸਦਕਾ ਉਸ ਦੇ ਮਨ ਵਿਚ ਸਚਾਈ ਨੇ ਆ ਡੇਰਾ ਲਾਇਆ। ਭਾਵ ਕਿ ਅੰਦਰ-ਬਾਹਰ ਉਸ ਦੇ ਸਚਾਈ ਹੀ ਸਚਾਈ ਰੋਸ਼ਨ ਹੋ ਗਈ। ਔਰ ਜਿਸ ਦੇ ਅੰਦਰ ਇਹ ਸਭ ਕੁਝ ਵੱਸ ਗਿਆ।

ਨਾਨਕ ਸਤਿਗੁਰੁ ਸੇਵਨਿ ਆਪਣਾ
ਸੇ ਆਸਾ ਤੇ ਨਿਰਾਸਾ॥ ੫॥

(ਪੰਨਾ ੧੪੦)

ਜਿਨ੍ਹਾਂ ਨੇ ਸਤਿਗੁਰ ਨੂੰ ਸਿਮਰਿਆ, ਅਰਾਧਿਆ, ਧਿਆਇਆ ਫਿਰ ਉਹ ਸੰਸਾਰ ਦੀ ਆਸਾ ਵਲੋਂ ਨਿਰਾਸੇ ਹੋ ਗਏ। ਭਾਵ ਕਿ ਬਾਹਰ ਦੀਆਂ ਆਸਾਂ ਉਹਨਾਂ ਨੇ ਨਿਰਲੇਪ ਕਰ ਦਿੱਤੀਆਂ। ਆਪਣਾ ਆਪ ਉਹਨਾਂ ਨੇ ਸਤਿਗੁਰ ਦੇ ਹਵਾਲੇ ਕਰ ਦਿੱਤਾ ਕਿ :

"ਜੋ ਤੈਨੂੰ ਭਾਵੇ, ਸੋ ਪਰਵਾਨ ਹੈ॥
ਜੋ ਤੂੰ ਕਰ ਰਿਹਾ ਹੈ, ਉਹ ਠੀਕ ਹੈ॥'



ਸਾਡੇ ਉਤੇ ਰਹਿਮਤ ਕਰ ਕਿ ਸਾਨੂੰ ਤੇਰਾ ਭਾਣਾ ਮਿੱਠਾ ਲੱਗੇ।

(੬) "ਜੇ ਅਗੈ ਤੀਰਥੁ ਹੋਇ ਤਾ ਮਲੁ ਲਹੈ
ਛਪੜਿ ਨਾਤੈ ਸਗਵੀ ਮਲੁ ਲਾਏ॥
ਤੀਰਥੁ ਪੂਰਾ ਸਤਿਗੁਰੂ
ਜੋ ਅਨਦਿਨੁ ਹਰਿ ਹਰਿ ਨਾਮੁ ਧਿਆਏ॥
ਓਹੁ ਆਪਿ ਛੁਟਾ ਕੁਟੰਬ ਸਿਉ
ਦੇ ਹਰਿ ਹਰਿ ਨਾਮੁ ਸਭ ਸ੍ਰਿਸਟਿ ਛਡਾਏ॥
ਜਨ ਨਾਨਕ ਤਿਸੁ ਬਲਿਹਾਰਣੈ
ਜੋ ਆਪਿ ਜਪੈ ਅਵਰਾ ਨਾਮ ਜਪਾਏ॥ ੨॥

(ਪੰਨਾ ੧੪੦)

ਵਾਹਿਗੁਰੂ ਦੇ ਦਰਬਾਰ ਵਿਚ 'ਪੱਤ' ਤਾਂ ਉਪਜਦੀ ਹੈ, ਜੇ ਤੂੰ ਸੱਚੇ ਵਾਹਿਗੁਰੂ ਦੇ ਨਾਮ ਦਾ ਅਰਾਧਨ ਕੀਤਾ ਹੋਵੇ ਔਰ ਜੇਹੜਾ ਵਾਹਿਗੁਰੂ ਦਾ ਸੱਚਾ ਨਾਮ ਹੈ, ਇਹ ਬਖਸ਼ਿਸ਼ ਨਾਲ ਮਿਲਦਾ ਹੈ, ਰਹਿਮਤ ਨਾਲ ਮਿਲਦਾ ਹੈ। ਜਿਸ ਨੂੰ ਅਸੀਂ 'ਕਬੀਰ ਜੁਲਾਹਾ' ਕਰਕੇ ਪੁਕਾਰਦੇ ਹਾਂ ਨਾ। ਉਸ ਦਾ ਕੀ ਹੈ, ਉਸ ਨੂੰ ਤਾਂ ਛਿੱਤ ਕਰਕੇ ਡਰਾ ਲਈਦਾ ਹੈ। ਕਾਂਸ਼ੀ ਵਰਗਾ ਗੜ੍ਹ ਜਿਥੇ ਬੜੇ ਬੜੇ ਵੱਡੇ ਵਿਦਵਾਨ ਰਹਿੰਦੇ ਨੇ, ਜਿਥੇ ਚਾਰ ਵੇਦ ਪੜ੍ਹਨ ਵਾਲੇ ਪੰਡਿਤ ਮੌਜੂਦ ਨੇ ਤੇ ਉਸੇ ਸ਼ਹਿਰ ਵਿਚ ਕਬੀਰ ਨੇ ਬਾਂਹ ਉੱਚੀ ਕਰਕੇ ਇਹ ਹੋਕਾ ਦਿੱਤਾ ਸੀ :

"ਕੰਚਨ ਸਿਉ ਪਾਈਐ ਨਹੀ ਤੋਲਿ॥

ਜੇ ਕੋਈ ਇਹ ਆਖੇ ਨਾ ਕਿ ਰੱਬ ਨੂੰ ਅਸੀਂ ਸੋਨੇ ਨਾਲ ਤੋਲ ਕੇ ਪ੍ਰਾਪਤ ਕਰ ਲਈਏ ਨਾ ਤੇ ਬਿਲਕੁਲ ਇਹ ਪ੍ਰਾਪਤ ਨਹੀਂ ਹੋਵੇਗਾ।

ਮਨੁ ਦੇ ਰਾਮੁ ਲੀਆ ਹੈ ਮੋਲਿ" ॥੧॥

(ਪੰਨਾ ੩੨੭)

ਅਸੀਂ ਲਿਆ ਤੇ ਇਹ ਮੁੱਲ ਹੈ। ਲੇਕਿਨ ਮਨ ਵੇਚ ਕੇ, ਮਨ ਦੇ ਕੇ।

"ਮੇਰੀ ਪ੍ਰੀਤਿ ਗੋਬਿੰਦ ਸਿਉ ਜਿਨਿ ਘਟੈ॥
ਮੈ ਤਉ ਮੋਲਿ ਮਹਗੀ ਲਈ ਜੀਅ ਸਟੈ॥"

(ਪੰਨਾ ੬੯੪)

ਰਵਿਦਾਸ ਚਮਿਆਰ ਕਹਿੰਦਾ ਹੈ ਕਿ ਬੜੇ ਮਹਿੰਗੇ ਭਾਅ ਮੈਂ ਪ੍ਰੀਤ ਖਰੀਦੀ ਹੈ। ਔਰ ਆਪਣੀ ਆਤਮਾ ਵੇਚ ਕੇ ਇਹ ਖਰੀਦੀ ਹੈ :

"ਗੁਰ ਕੈ ਗ੍ਰਿਹਿ ਸੇਵਕੁ ਜੋ ਰਹੈ॥
ਗੁਰ ਕੀ ਆਗਿਆ ਮਨ ਮਹਿ ਸਹੈ॥
ਆਪਸ ਕਉ ਕਰਿ ਕਛੁ ਨ ਜਨਾਵੈ॥
ਹਰਿ ਹਰਿ ਨਾਮੁ ਰਿਦੈ ਸਦ ਧਿਆਵੈ॥
ਮਨੁ ਬੇਚੈ ਸਤਿਗੁਰ ਕੈ ਪਾਸਿ॥

(ਪੰਨਾ ੨੮੬)

ਇਹ ਸਤਿਗੁਰੂ ਨੂੰ ਅਰਪਣ ਹੈ ਤੇ ਇਹ ਗੁਰੂ ਦਾ ਮਾਰਗ ਹੈ। ਇਹ ਗੁਰੂ ਕੀ ਮੱਤ ਹੈ ਔਰ ਹੈ ਗੁਰੂ ਨਾਨਕ ਦਾ ਦੱਸਿਆ ਹੋਇਆ ਰਸਤਾ ਹੈ।

ਇਕ ਮੁਸਲਮਾਨ ਹੋਇਆ ਹੈ, ਉਸ ਦਾ ਨਾਂ ਸੀ "ਰਹੀਮ ਖਾਨ ਖਾਨਾ"। ਔਰ ਉਸ ਦੇ ਪਿਉ ਦਾ ਨਾਂ ਸੀ "ਅਬਦੁਲ ਰਹੀਮ ਖਾਨ ਖਾਨਾ।" ਉਹ ਮੁਸਲਮਾਨ ਹੋ ਕੇ ਵੀ ਹਿੰਦੀ ਲਿਖਦਾ ਸੀ। ਔਰ ਅਕਬਰ ਦੇ ਦਰਬਾਰ ਦਾ ਨੌਂ ਰਤਨਾਂ ਵਿਚੋਂ ਇਕ ਰਤਨ ਸੀ। ਉਹ ਦਾਨੀ ਵੀ ਬੜਾ ਸੀ। ਇਸ ਦੇ ਨਾਲ ਅਕਬਰ ਦੇ ਦਰਬਾਰ ਦਾ ਇਕ ਕਵੀ ਵੀ ਹੋਇਆ ਹੈ "ਗੰਗ"। ਉਸ ਗੰਗ ਨੇ ਇਕ ਛੱਤਾ ਲਿਖਿਆ ਤੇ ਛੱਤੇ ਦੀਆਂ ਛੇ ਲਾਈਨਾਂ ਹੁੰਦੀਆਂ ਨੇ ਔਰ ਚਾਲ ਬੜੀ ਸੁੰਦਰ ਹੁੰਦੀ ਹੈ। ਇਹ ਉਸ ਮੁਸਲਮਾਨ ਨੇ ਸੁਣੀਆਂ ਤੇ ਉਹ ਇੰਨਾ ਖੁਸ਼ ਹੋਇਆ ਕਿ ਉਸ ਨੇ ਸਤਾਰ੍ਹਾਂ ਲੱਖ ਰੁਪਇਆ ਉਸ ਨੂੰ ਇਨਾਮ ਦਿੱਤਾ। ਇੰਨਾ ਕਦਰਦਾਨ ਸੀ ਉਹ।

"ਗੁਰ ਸੁਆਮੀ ਤੁਲਸੀ ਦਾਸ" ਕੋਲ ਇਕ ਬ੍ਰਾਹਮਣ ਗਿਆ ਤੇ ਉਸਨੇ ਕਿਹਾ ਕਿ ਮੇਰੀ ਲੜਕੀ ਜਵਾਨ ਹੈ ਲੇਕਿਨ ਮੇਰੇ ਕੋਲ ਪੈਸੇ ਹੈ ਨਹੀਂ, ਪਰ ਮੈਂ ਕੁੜੀ ਵਿਆਹੁਣੀ ਹੈ। ਲੇਕਿਨ ਉਸ ਵੇਲੇ ਪੈਸੇ ਸੁਆਮੀ ਤੁਲਸੀ ਦਾਸ ਕੋਲ ਵੀ ਹੈ ਨਹੀਂ ਸਨ। ਤੇ ਤੁਲਸੀ ਦਾਸ ਨੇ ਰਹੀਮ

ਖਾਨ ਖਾਨਾਂ ਵੱਲ ਇਕ ਲਾਈਨ ਲਿਖੀ ਕਿ :

(੧) "ਸੁਰਤੀ, ਨਰਤੀ, ਨੱਗਾਤੀ,
ਜਹਿ ਚਾਹੇ ਸਭ ਕੋਇ॥"

ਐ ਰਹੀਮ ਖਾਨ-ਖਾਨਾ ! 'ਸੁੱਰ' ਤੋਂ ਭਾਵ ਹੈ ਕਿ ਦੇਵਤਿਆਂ ਦੀਆਂ ਔਰਤਾਂ ਜਿਸ ਚੀਜ਼ ਨੂੰ ਚਾਹੁੰਦੀਆਂ ਨੇ। ਨਰ ਤੋਂ ਭਾਵ ਕਿ ਮਨੁੱਖਾਂ ਦੀਆਂ ਔਰਤਾਂ ਜਿਸ ਚੀਜ਼ ਨੂੰ ਚਾਹੁੰਦੀਆਂ ਨੇ ਤੇ ਨਾਗ ਜਿਹੜੀ ਕੌਮ ਹੈ, ਉਸ ਦੀਆਂ ਇਸਤਰੀਆਂ ਜਿਹੜੀ ਚੀਜ਼ ਨੂੰ ਚਾਹੁੰਦੀਆਂ ਹੈ ਨਾ, ਇਸ ਬ੍ਰਾਹਮਣ ਨੂੰ ਵੀ ਇਸ ਚੀਜ਼ ਦੀ ਲੋੜ ਹੈ ਤੇ ਤੂੰ ਇਸ ਨੂੰ ਦੇ ਦੇ। ਤੁਸੀਂ ਸੋਚਦੇ ਹੋਵੋਗੇ ਕਿ ਆਖਿਰ ਉਹ ਕਿਹੜੀ ਚੀਜ਼ ਹੈ ? ਮਨੁੱਖਾਂ ਦੀਆਂ ਇਸਤਰੀਆਂ, ਦੇਵਤਿਆਂ ਦੀਆਂ ਇਸਤਰੀਆਂ ਤੇ ਨਾਗਾਂ ਦੀਆਂ ਇਸਤਰੀਆਂ ਵੀ ਗਹਿਣਿਆਂ ਨਾਲ ਬੜਾ ਪਿਆਰ ਕਰਦੀਆਂ ਨੇ ਤੇ ਇਹ ਸਭ ਕੁਝ ਆਉਣਾ ਤੇ ਪੈਸੇ ਨਾਲ ਹੀ ਹੈ। ਭਾਵ ਕਿ ਉਸ ਬ੍ਰਾਹਮਣ ਨੂੰ ਮਾਇਆ ਦੀ ਬਹੁਤ ਲੋੜ ਹੈ। ਕਿਉਂਕਿ ਉਸ ਨੇ ਕੁੜੀ ਵਿਆਹੁਣੀ ਹੈ। ਇਸ ਲਈ ਤੂੰ ਇਸ ਨੂੰ ਦਾਨ ਦੇ। ਫਿਰ ਰਹੀਮ ਖਾਨ ਨੇ ਦਾਨ ਦੇ ਕੇ ਨਾਲ ਦੂਜੀ ਲਾਈਨ ਇਹ ਲਿਖ ਦਿੱਤੀ :

(੨) "ਨਰਤੀ, ਸੁਰਤੀ, ਨਾਗਾਤੀ,
ਜਹਿ ਚਾਹੇ ਸਭ ਕੋਇ॥
'ਤੁਲਸੀ' ਸੋ ਸੁੱਤ ਪਾਇ ਕੇ,
ਗੋਦ ਲੀਏ 'ਹੁਲਸੀ' ਫਿਰੈ।



ਤੁਲਸੀ ਦੀ ਮਾਂ ਦਾ ਨਾਂ ਸੀ ਹੁਲਸੀ ਤੇ ਹੁਲਸ ਤੋਂ ਭਵਾ ਹੈ ਖੁਸ਼ੀ। ਰਹੀਮ ਖਾਨ ਕਹਿੰਦਾ ਕਿ ਸਾਰੀਆਂ ਜਨਾਨੀਆਂ ਇਹ ਚਾਹੁੰਦੀਆਂ ਨੇ ਕਿ ਅਸੀਂ ਆਪਣੀ ਗੋਦ ਵਿਚ ਲੈ ਕੇ ਖਿਡਾਈਏ, ਤਾਂਕਿ ਸਾਡੇ ਘਰ ਵਿਚ ਵੀ ਤੁਲਸੀ ਵਰਗਾ ਪੁੱਤਰ ਹੋਵੇ। ਇਸ ਤਰ੍ਹਾਂ ਦਾ ਸਿਆਣਾ ਵਿਦਵਾਨ ਵੀ ਸੀ ਰਹੀਮ ਖਾਨ। ਦਾਨ ਇਸ ਤਰ੍ਹਾਂ ਕਰਦਾ ਸੀ ਕਿ ਸੱਜੇ ਪਾਸੇ ਵੀ ਮੋਹਰਾਂ ਦਾ ਢੇਰ ਲਾ ਲੈਂਦਾ ਸੀ ਤੇ ਖੱਬੇ ਪਾਸੇ ਵੀ ਮੋਹਰਾਂ ਦਾ ਢੇਰ ਲਾ ਲੈਂਦਾ ਸੀ। ਔਰ ਜਿਹੜਾ ਵੀ ਦਾਨ ਲੈਣ ਵਾਲਾ ਆਵੇ, ਉਸ ਵੱਲ ਵੇਖਦਾ ਨਹੀਂ ਸੀ। ਬਲਕਿ ਸਿਰ ਨੀਵਾਂ ਕਰ ਲੈਂਦਾ ਸੀ ਤੇ ਦੋਨੋਂ ਹੱਥਾਂ ਨਾਲ ਮੋਹਰਾਂ ਫੜ ਕੇ ਮੁੱਠ ਵਿਚ ਭਰ ਲੈਣੀਆਂ ਤੇ ਲੈਣ ਵਾਲੇ ਦੀ ਝੋਲੀ ਵਿਚ ਪਾ ਦੇਣੀਆਂ। ਪਤਾ ਨਹੀਂ ਕਿੰਨੀਆਂ-ਕਿੰਨੀਆਂ ਮੋਹਰਾਂ ਉਸ ਦੀ ਝੋਲੀ ਵਿਚ ਗਈਆਂ। ਔਰ ਇਕ ਵਾਰੀ ਉਸ ਕੋਲ 'ਗੰਗ' ਆ ਗਿਆ ਤੇ ਉਸ ਨੇ ਰਹੀਮ ਖਾਨ ਨੂੰ ਕਿਹਾ ਕਿ ਇਹ ਦਾਨ ਕਰਨ ਦਾ ਤਰੀਕਾ ਤੂੰ ਕਿਸ ਕੋਲੋਂ ਸਿਖਿਆ।

"ਗੰਗ ਕਹੇ ਸੁਣ ਖਾਨ ਖਾਂ,
ਕਹਿ ਬਿਧ ਸਿਖੋਂ ਦਾਇਨ॥
ਜਿਉਂ-ਜਿਉਂ ਕਰ ਉਚੈਂ ਕਰਹਿ,
ਤਿਉਂ-ਤਿਉਂ ਨੀਚੈ ਨੈਣ॥

ਜਿਉਂ-ਜਿਉਂ ਤੂੰ ਦਾਨ ਦੇਣ ਵਾਸਤੇ ਹੱਥ ਉਚੇ ਕਰਦਾ ਹੈਂ, ਜਿਉਂ-ਜਿਉਂ ਤੂੰ ਲੋਕਾਂ ਦੀਆਂ ਝੋਲੀਆਂ ਭਰਦਾ ਹੈਂ ਤੇ ਤਿਉਂ ਤਿਉਂ ਤੂੰ ਅੱਖਾਂ ਨੀਵੀਆਂ ਕਰੀ ਜਾਨਾ ਹੈਂ। ਤਿਉਂ ਤਿਉਂ ਤੂੰ ਸਿਰ ਝੁਕਾਈ ਜਾਨਾ ਹੈਂ। ਇਹ ਦਾਨ ਦੇਣ ਦੀ ਜੁਗਤੀ ਤੂੰ ਕਿਥੋਂ ਸਿੱਖੀ ? ਔਰ ਤੂੰ ਕਿਉਂ ਸਿਰ ਝੁਕਾਉਂਦਾ ਹੈਂ, ਦਾਨ ਲੈਣ ਵਾਲੇ ਵੱਲ ਤੂੰ ਕਿਉਂ ਨਹੀਂ ਵੇਖਦਾ ? ਤਾਂ ਰਹੀਮ ਖਾਨ ਨੇ ਗੰਗ ਨੂੰ ਕਿਹਾ ਕਿ :

"ਦੇਣੇ ਵਾਲਾ ਔਰ ਹੈ,
ਜੋ ਦੇਵਤ ਦਿਨ ਰੈਣ॥
ਲੋਗ ਗੁਮਾਂ ਮੁਝ ਪ੍ਰ ਕਰਹਿ,
ਜਿਹ ਬਿਧ ਨੀਚੇ ਨੈਣ॥"

ਇਸ ਤੋਂ ਭਾਵ ਹੈ ਕਿ ਦੇਣ ਵਾਲਾ ਦਾਤਾ ਔਰ ਹੈ ਤੇ ਲੋਕ ਮੇਰੇ ਤੇ ਸ਼ੱਕ ਕਰੀ ਬੈਠੇ ਨੇ ਕਿ ਰਹੀਮ ਖਾਨ ਖਾਨਾ ਦਾਨੀ ਹੈ। ਲੇਕਿਨ ਅਸਲੀ ਦਾਨੀ ਤਾਂ ਉਹ ਹੈ, ਜਿਸ ਦੇ ਦਿੱਤੇ ਵਿਚੋਂ ਮੈਂ ਦੇ ਰਿਹਾ ਹਾਂ। ਔਰ ਜਦੋਂ ਲੋਕੀਂ ਮੈਨੂੰ ਆਖਦੇ ਨੇ ਨਾ ਦਾਨੀ ਤਾਂ ਸ਼ਰਮ ਨਾਲ ਮੇਰੀਆਂ ਅੱਖਾਂ ਝੁੱਕ ਜਾਂਦੀਆਂ ਨੇ। ਇੰਨਾ ਸਿਆਣਾ ਉਹ ਦਾਨ ਕਰਦਾ ਸੀ। ਲੇਕਿਨ ਸਾਹਿਬ ਗੁਰੂ ਗ੍ਰੰਥ ਜੀ ਜਿਹੜਾ ਸਾਨੂੰ ਉਪਦੇਸ਼ ਦੇ ਰਹੇ ਹਨ ਤਾਂ ਉਸ ਵੱਲ ਜ਼ਰਾ ਕੁ ਧਿਆਨ ਪਾਓ :

(੧) "ਕਰਮਿ ਨਾਮੁ"

ਕਰਮ ਤੋਂ ਭਾਵ ਹੈ ਬਖਸ਼ਿਸ਼ ਤੇ ਬਖਸ਼ਿਸ਼ ਹੈ ਗੁਰੂ ਦੀ। ਦਇਆ ਹੈ ਗੁਰੂ ਦੀ, ਰਹਿਮਤ ਹੈ ਗੁਰੂ ਦੀ ਤੇ ਗੁਰੂ ਦੀ ਬਖਸ਼ਿਸ਼ ਨਾਲ ਹੀ ਨਾਮ ਮਿਲਦਾ ਹੈ। ਫਿਰ ਸਿੱਖ ਨੇ ਉਸਦਾ ਅਭਿਆਸ ਕਰਨਾ ਹੈ। ਔਰ ਅਭਿਆਸ ਕਰਦਿਆਂ ਕਰਦਿਆਂ :

"ਅਹਿਨਿਸਿ ਹਿਰਦੈ ਜੇ ਵਸੈ"

ਔਰ ਜੇ ਦਿਨੇ-ਰਾਤ ਇਹ ਨਾਮ ਅੰਦਰ ਵੱਸ ਜਾਏ, ਰੱਗੋ-ਰੇਸ਼ੇ ਵਿਚ ਰਮ ਜਾਏ, ਹਿਰਦੇ ਵਿਚ ਟਿੱਕ ਜਾਏ ਤੇ ਗੁਰੂ ਜੀ ਕਹਿੰਦੇ ਇਸ ਤੋਂ ਇਲਾਵਾ ਹੋਰ ਵੀ ਇਕ ਛਾਲ ਅਗਾਂਹ ਮਾਰਨੀ ਪੈਣੀ ਹੈ। ਅਜੇ ਹੋਰ ਵੀ ਇਕ ਪੜਾਅ ਹੈ, ਅਜੇ ਹੋਰ ਵੀ ਇਕ ਮੰਜ਼ਿਲ ਹੈ ਤੇ ਅਗਰ ਉਹ ਤੈਅ ਨਾ ਹੋ ਸਕੀ। ਫਿਰ ਹਿਰਦੇ ਵਿੱਚ ਵੱਸਦਿਆਂ ਹੋਇਆਂ ਵੀ ਤੇਰਾ ਕਲਿਆਣ ਨਹੀਂ ਹੋ ਸਕਦਾ। ਸਿੱਖ ਇਹ ਗੱਲ ਸੁਣ ਕੇ ਹੈਰਾਨ ਹੋ ਗਏ ਤੇ ਕਹਿਣ ਲੱਗੇ ਹਜ਼ੂਰ ਨੇ ਬਖਸ਼ਿਸ਼ ਵੀ ਕਰ ਦਿੱਤੀ, ਨਾਮ ਵੀ ਦੇ ਦਿੱਤਾ ਤੇ ਸਿੱਖ ਨੇ ਇਸ ਦਾ ਅਭਿਆਸ ਵੀ ਕੀਤਾ ਔਰ ਨਾਮ ਹਿਰਦੇ ਵਿਚ ਵੀ ਵੱਸ ਗਿਆ ਤੇ ਫਿਰ ਇਸ ਤੋਂ ਅਗਾਂਹ ਕੀ ਹੈ ? ਤਾਂ ਗਰੀਬ-ਨਿਵਾਜ਼ ਨੇ ਇਕ ਸ਼ਬਦ ਬੋਲਿਆ ਹੈ :

"ਸਚ ਨਾਮਿ ਪਤਿ ਊਪਜੈ
ਕਰਮਿ ਨਾਮੁ ਕਰਤਾਰੁ॥

ਅਹਿਨਿਸਿ ਹਿਰਦੈ ਜੇ ਵਸੈ
ਨਾਨਕ ਨਦਰੀ ਪਾਰੁ॥'

(ਪੰਨਾ ੩੫੮)

ਇਸ ਤੋਂ ਭਾਵ ਹੈ ਕਿ ਜਿਹੜਾ ਰਹਿਮਤ ਦੀ ਨਦਰ ਕਰਨ ਵਾਲਾ ਹੈ ਨਾ "ਸਤਿਨਾਮ-ਵਾਹਿਗੁਰੂ" ਤੇ ਜਿੰਨਾ ਚਿਰ ਉਸ ਦੀ ਰਹਿਮਤ ਨਹੀਂ ਨਾ ਹੁੰਦੀ, ਓਨਾ ਚਿਰ ਤੇਰਾ ਬੇੜਾ ਪਾਰ ਨਹੀਂ ਹੋ ਸਕਦਾ। "ਜਪ, ਸਿਮਰ",

ਨਿਰਮਾਣ ਹੋ ਕੇ ਸਿਮਰ ਤੇ ਆਪਣਾ ਆਪ ਜਗਾ। ਔਰ ਹਰ ਵੇਲੇ ਉਸਦੀ ਕ੍ਰਿਪਾ-ਦ੍ਰਿਸ਼ਟੀ ਦਾ ਤਲਬਗਾਰ ਰਹਿ। ਉਸਦੀ ਰਹਿਮਤ ਦਾ ਹਰ ਵੇਲੇ ਮੰਗਤਾ ਬਣਿਆ ਰਹੋ। ਸਾਹਿਬ ਗੁਰੂ ਗ੍ਰੰਥ ਜੀ ਨੇ ਇਕ ਸ਼ਬਦ ਲਿਖਿਆ ਹੈ।

ਸਾਨੂੰ ਪੈ ਗਿਆ ਹੈ ਭਰਮ ਤੇ ਉਸ ਭਰਮ ਦੇ ਹਨੇਰੇ ਵਿਚ ਅਸੀਂ ਟੱਕਰਾਂ ਮਾਰ ਰਹੇ ਹਾਂ। ਮਾਂ ਨੇ ਆਪਣੇ ਕਾਕੇ ਨੂੰ ਆਵਾਜ਼ ਮਾਰੀ, ਜਿਸਦੀ ਉਮਰ ਅੱਠ-ਨੌਂ ਵਰ੍ਹੇ ਦੀ ਸੀ। ਔਰ ਕਹਿਣ ਲੱਗੀ, "ਪੁੱਤ ! ਤੇਰੇ ਪਿਉ ਨੇ ਬੜੇ ਜ਼ਰੂਰੀ ਕੰਮ ਜਾਣਾ ਹੈ ਤੇ ਘਰ ਵਿਚ ਲੂਣ ਹੈ ਨਹੀਂ, ਮਸਾਲਾ ਹੈ ਨਹੀਂ, ਹਲਦੀ ਹੈ ਨਹੀਂ ਤੇ ਮਿਰਚਾਂ ਵੀ ਹੈ ਨਹੀਂ। ਇਸ ਲਈ ਇਹ ਲੈ ਰੁਪਏ ਚਾਰ ਤੇ ਘੁਟ ਕੇ ਰੁਮਾਲ ਦੇ ਪੱਲੇ ਬੰਨ੍ਹ ਕੇ ਤੇ ਉਸ ਦੇ ਮੋਢੇ ਤੇ ਰੱਖ ਦਿੱਤਾ ਤੇ ਕਿਹਾ ਜਾਹ। ਇਹ ਸੀ ਮਾਂ ਦਾ 'ਹੁਕਮ'। ਬੱਚੇ ਨੇ ਵੀ ਬੜੇ ਗੌਰ ਨਾਲ ਸੁਣਿਆ ਮਾਂ ਦਾ ਹੁਕਮ। ਪੈਸੇ ਵਾਲਾ ਰੁਮਾਲ ਸੰਭਾਲਿਆ ਤੇ ਉਸ ਨੂੰ ਮਾਂ ਦੇ ਇਹ ਵੀ ਅੱਖਰ ਯਾਦ ਸਨ ਕਿ ਛੇਤੀ ਆਵੀਂ, ਕਿਉਂਕਿ ਤੇਰੇ ਪਿਤਾ ਨੂੰ ਰੋਟੀ ਲਈ ਕਿਤੇ ਦੇਰ ਨਾ ਹੋ ਜਾਵੇ। ਜਦੋਂ ਇਹ ਕਾਕਾ ਆਇਆ ਬਾਜ਼ਾਰ ਵਿਚ ਤੇ ਬੜਾ ਰੌਲਾ ਸੀ ਬਾਜ਼ਾਰ ਵਿਚ। ਉਥੇ ਕਈ ਅੱਧਖੜ ਉਮਰ ਦੇ ਵਿਅਕਤੀ ਤੇ ਕਈ ਨੌਜਵਾਨ ਗੱਭਰੂ ਮੁੰਡੇ ਬੜਾ ਗੋਲ ਜਿਹਾ ਦਾਇਆ ਬਣਾ ਕੇ ਬੈਠੇ ਹੋਏ ਸੀ। ਉਹ ਲੜਕੇ ਨੇ ਦੇਖਿਆ ਕਿ ਇਹ ਇਤਨੀ ਦੁਨੀਆਂ ਇਕੱਠੀ ਕਿਉਂ ਹੋਈ ਹੈ ? ਉਹ ਕਿਸੇ ਨਾ ਕਿਸੇ ਤਰ੍ਹਾਂ ਭੀੜ-ਭਾੜ ਨੂੰ ਚੀਰ ਕੇ ਅਗਾਂਹ ਨੂੰ ਲੰਘ ਗਿਆ। ਜਿਸ ਵੇਲੇ ਅਗਾਂਹ ਧਿਆਨ ਮਾਰ ਕੇ ਵੇਖਿਆ ਤੇ ਇਕ ਮਦਾਰੀ ਬੰਸਰੀ ਵਜਾਏ, ਡਮਰੂ ਵਜਾਏ ਔਰ ਉਥੇ ਹੀ ਇਕ ਰੁਮਾਲ ਤੇ ਤਾਸ਼ ਰੱਖੀ ਹੋਈ, ਗੋਲੀਆਂ ਵੀ ਰੱਖੀਆਂ ਹੋਈਆਂ। ਜਿਸ ਵੇਲੇ ਲੋਕੀਂ ਉਸ ਦੀ ਬੰਸਰੀ ਦੀ ਤਾਨ ਸੁਣ ਕੇ ਝੂਮੇ, ਉਸ ਦੇ ਡਮਰੂ ਦੀ ਆਵਾਜ਼ ਸੁਣ ਕੇ ਝੂਮੇ ਤੇ ਸਾਰੇ ਕਹਿਣ ਲੱਗੇ ਆ-ਹਾ.........., ਗਜ਼ਬ ਦੀ ਬੰਸਰੀ ਵਜਾਉਂਦਾ ਹੈ। ਵੈਸੇ ਵੀ ਬੰਸਰੀ ਦੀ ਆਵਾਜ਼ ਕੁਦਰਤੀ ਤੌਰ ਤੇ ਬੜੀ ਮਿੱਠੀ ਹੈ। ਮੈਂ ਜਦੋਂ ਦਸਮ ਗ੍ਰੰਥ ਪੜ੍ਹਿਆ ਤਾਂ ਉਸ ਵਿਚ ਵੀ ਜ਼ਿਕਰ ਆਇਆ ਹੈ:

"ਬਾਜਤ ਬਸੰਤ ਅਰੁ ਭੈਰਵ ਹਿੰਡੋਲ ਰਾਗ
ਬਾਜਤ ਹੈ ਲਲਤਾ ਕੇ ਸਾਥ ਹ੍ਵੈ ਧਨਾਸਰੀ॥
ਮਾਲਵਾ ਕਲਜਾਨ ਅਰੁ ਮਾਲਕਉਸ ਮਾਰੂ ਰਾਗ
ਬਨ ਮੈ ਬਜਾਵੈ ਕਾਨ ਮੰਗਲ ਨਿਭਾਸਰੀ॥

ਾ। ਉਸਨੇ ਤਾਸ਼ ਦੇ ਪੱਤੇ ਉ
ਖਿਆ ਗੋਲਾ। ਉਸਨੇ ਕੁਝ ਐ
ਲੋਕੀਂ ਹੋਰ ਬੜੇ ਅਸ਼ ਅਸ਼ ਕਰ
ਪਣੀ ਚਾਦਰ ਫੈਲਾ ਦਿੱਤੀ ਕਿ
ਮੰਗਣ ਦਾ ਵੇਲਾ ਆਇਆ ਤ

ਹੋਰ ਵੀ ਮਦਾਰੀ ਬੈਠਾ ਸੀ।
ਾਂ ਵਿਚੋਂ ਕਈ ਉਥੇ ਚਲੇ ਗਏ
ਆਰੇ ਆਉਣ ਵਾਸਤੇ ਬੜੀ
ਵਿਚ ਜਾਣ ਵਾਸਤੇ ਤੇਰੇ ਕੋਲ

ਵੀ ਬੰਦ ਕਰ ਦਿੱਤੀਆਂ ਹੋਈਆਂ ਸੀ। ਇਹ ਹੁਣ ਪਾਗਲ ਪਿਆ ਹੋਇਆ ਮੁੰਡਾ ਭੱਜਾ ਫਿਰਦਾ ਹੈ ਬਾਜ਼ਾਰ। ਉਥੇ ਇਕ ਲਾਲਚੀ ਜਿਹੇ ਦੁਕਾਨ ਵਾਲੇ ਦੀ ਦੁਕਾਨ ਖੁਲ੍ਹੀ ਹੋਈ ਸੀ ਤੇ ਉਥੇ ਜਾ ਕੇ ਮੁੰਡੇ ਨੇ ਤਰਲਾ ਲਿਆ ਕਿ ਸ਼ਾਹ ਜੀ ! ਮੈਨੂੰ ਪੈਸੇ ਦਾ ਲੂਣ, ਪੈਸੇ ਦਾ ਮਸਾਲਾ, ਪੈਸੇ ਦੀ ਹਲਦੀ ਤੇ ਪੈਸੇ ਦੀ ਮਿਰਚ ਜਲਦੀ ਨਾਲ ਦੇ ਦਿਉ। ਕਿਉਂਕਿ ਮੈਂ ਛੇਤੀ ਨਾਲ ਘਰ ਜਾਣਾ ਹੈ। ਲਾਲਚੀ ਦੁਕਾਨਦਾਰ ਨੇ ਪੁੜੀਆਂ ਬੰਨ੍ਹ ਦਿੱਤੀਆਂ ਤੇ ਕਾਕੇ ਵੱਲ ਨੂੰ ਸੁੱਟੀਆਂ। ਔਰ ਕਿਹਾ ਲਿਆ ਚਾਰ ਪੈਸੇ ਦੇਹ। ਉਸ ਨੇ ਜਿਸ ਵੇਲੇ ਆਪਣੇ ਮੋਢੇ ਤੋਂ ਰੁਮਾਲ ਲਾਹਿਆ ਨਾ ਤੇ ਉਸ ਵਿਚ ਪੈਸੇ ਹੀ ਨਹੀਂ ਸਨ। ਤਮਾਸ਼ਾ ਵੇਖਦਿਆਂ ਵੇਖਦਿਆਂ ਕਿਸੇ ਜੇਬ ਕੱਟਣ ਵਾਲੇ ਨੇ ਉਸ ਦੇ ਪੈਸੇ ਹੀ ਕੱਢ ਲਏ ਸਨ। ਤੁਸੀਂ ਅੰਦਾਜ਼ਾ ਲਾਉ ਕਿ ਜਿਹੜਾ ਮੁੰਡਾ ਸਵੇਰ ਦਾ ਆਇਆ ਹੋਇਆ ਘਰ ਨਹੀਂ ਗਿਆ। ਜਿਹੜਾ ਮੁੰਡਾ ਮਾਂ ਦੇ ਦਿੱਤੇ ਹੋਏ ਪੈਸੇ ਵੀ ਗਵਾ ਬੈਠਾ ਤੇ ਜਿਸ ਮੁੰਡੇ ਨੇ ਆਪਣੇ ਪਿਉ ਦੇ ਪ੍ਰਸ਼ਾਦਿ-ਪਾਣੀ ਦੀ ਵੀ ਕੋਈ ਪਰਵਾਹ ਨਾ ਕੀਤੀ। ਇਹੋ ਜਿਹਾ ਨਲਾਇਕ ਮੁੰਡਾ ਜਦੋਂ ਰਾਤ ਘਰ ਆਵੇਗਾ, ਪੈਸੇ ਗਵਾ ਕੇ ਘਰ ਆਵੇਗਾ ਤਾਂ ਸਾਰੇ ਅੰਦਾਜ਼ਾ ਲਾਉ ਭਲਾ ਉਸਦੀ ਮਾਂ ਉਸ ਨਾਲ ਕੀ ਬਰਤਾਉ ਕਰੇਗੀ।

ਸਾਹਿਬ ਕਹਿੰਦੇ ਨੇ ਵਾਹਿਗੁਰੂ ਦੇ ਨਾਮ ਦਾ ਜੱਸ ਕਰਨਾ ਤੇ ਚਿੱਤ ਲਾ ਕੇ ਉਸ ਦਾ ਭਜਨ ਕਰਨਾ। ਇਹ ਦੋ ਚੀਜ਼ਾਂ ਨੇ ਜਿਹੜੀਆਂ ਤੁਸੀਂ ਖਰੀਦ ਕੇ ਇਸ ਮਾਤ-ਲੋਕ ਵਿਚੋਂ ਜਾਣਾ ਹੈ।



"ਪਰਦੇਸ਼ ਚਾਰਾ ਸੌਦੇ ਕੋ ਆਇਆ।

ਪਿਆਰਿਓ ! ਆਪਣੀ ਪੁਰਾਣੀ ਜ਼ਿੰਦਗੀ ਵੱਲ ਧਿਆਨ ਮਾਰੋ, ਪਤਾ ਨਹੀਂ ਕਿੰਨੇ ਕੁ ਜਨਮ ਅਸੀਂ ਧਾਰੇ ਹਨ। ਕਿੰਨਾ ਕੁ ਜਨਮਾਂ ਦੇ ਵਿਚੋ ਦੀ ਅਸੀਂ ਚੱਕਰ ਕੱਟੇ ਹਨ। ਕਿੰਨੀ ਕੁ ਵੇਰਾਂ ਅਸੀਂ ਕੀ ਕੁਝ ਬਣੇ ਹਾਂ।

ਅਸਥਾਵਰ ਜੰਗਮ ਕੀਟ ਪਤੰਗਾ॥
ਅਨਿਕ ਜਨਮ ਕੀਏ ਬਹੁ ਰੰਗਾ॥ ੧॥
ਐਸੇ ਘਰ ਹਮ ਬਹੁਤੁ ਬਸਾਏ॥
ਜਬ ਹਮ ਰਾਮ ਗਰਭ ਹੋਇ ਆਏ॥ ੧॥ ਰਹਾਉ॥
ਜੋਗੀ ਜਤੀ ਤਪੀ ਬ੍ਰਹਮਚਾਰੀ॥
ਕਬਹੂ ਰਾਜਾ ਛਤ੍ਰਪਤਿ ਕਬਹੂ ਭੇਖਾਰੀ॥ ੨॥

(ਪੰਨਾ ੩੨੬)

ਬੜਾ ਲੰਬਾ ਸਫਰ ਕਰਕੇ, ਕਈ ਨਦੀਆਂ ਆਬੂਰ ਕਰਕੇ ਫਿਰ ਮਨੁੱਖਾ ਜਨਮ ਧਾਰਨ ਕਰਕੇ ਫਿਰ ਸੌਦਾ ਖਰੀਦਣ ਵਾਸਤੇ ਮਾਤ-ਲੋਕ ਵਿਚ ਆਇਆ। ਅਚਨਚੇਤ ਕਿਤੇ ਸੰਗਤ ਵਿਚ ਆ ਗਿਆ। ਇਥੇ 'ਵਾਹਿਗੁਰੂ' ਦੇ ਨਾਮ ਦਾ ਹੋ ਰਿਹਾ ਸੀ ਕੀਰਤਨ। ਵਾਹਿਗੁਰੂ ਦੇ ਨਾਮ ਦਾ ਹੋ ਰਿਹਾ ਸੀ ਜੱਸ ਤੇ ਵਾਹਿਗੁਰੂ ਦੇ ਨਾਮ ਦੀ ਹੋ ਰਹੀ ਸੀ ਵਿਆਖਿਆ।

ਮਮਾ ਮਨ ਸਿਉ ਕਾਜੁ ਹੈ
ਮਨ ਸਾਧੇ ਸਿਧਿ ਹੋਇ॥
ਮਨ ਹੀ ਮਨ ਸਿਉ ਕਹੈ ਕਬੀਰਾ
ਮਨ ਸਾ ਮਿਲਿਆ ਨ ਕੋਇ॥ ੩੨॥
ਇਹੁ ਮਨੁ ਸਕਤੀ ਇਹੁ ਮਨੁ ਸੀਉ॥
ਇਹੁ ਮਨੁ ਪੰਚ ਤਤ ਕੋ ਜੀਉ॥

(ਪੰਨਾ ੩੪੨)

ਸਾਡਾ ਧਰਮ ਹੁਣ ਕੰਮ ਚਲਾਉਣ ਵਾਸਤੇ ਹੀ ਰਹਿ ਗਿਆ ਹੈ। ਜਿਸ ਵੇਲੇ ਧਰਮ ਦੀ ਗੱਲ ਆਉਂਦੀ ਹੈ ਨਾ, ਉਸ ਵੇਲੇ ਕੋਈ ਵਿਰਲਾ ਗੁਰੂ ਕਾ ਲਾਲ ਹੈ ਜਿਹੜਾ ਇਸ ਉਪਰ ਆਪਣੀ ਜਾਨ ਵ੍ਹਾਰ ਦੇਵੇ।

ਫਿਰ ਉਸਨੇ ਗੁਰਦੁਆਰੇ ਵਿਚ ਆ ਕੇ ਇਕ ਆਲੌਕਿਕ ਵਸਤੂ, ਇਕ ਬੇਨਜ਼ੀਰ ਵੈਸਤੂ ਦਾ ਜ਼ਿਕਰ ਸੁਣਿਆ। ਉਹ ਬੇਨਜ਼ੀਰ ਵਸਤੂ ਸੀ "ਸਤਿਨਾਮ ਵਾਹਿਗੁਰੂ"

"ਵਸਤੁ ਅਨੂਪ ਸੁਣੀ ਲਾਭਾਇਆ॥

ਇਸ ਤੋਂ ਭਾਵ ਕਿ ਇਹ ਬੜੀ ਲਾਭਦਾਇਕ ਵਸਤੂ ਹੈ। ਇਸ ਵਿਚ ਬਹੁਤ ਫਾਇਦਾ ਹੈ।



ਗੁਣ ਗਾਸਿ ਬੰਨਿ੍ ਪਲੈ ਆਨੀ॥

(ਪੰਨਾ ੩੭੨)

ਇਹ ਕੋਈ ਨਹੀਂ ਜਾਣਦਾ ਕਿ ਦੈਵੀ ਸੰਪਤਾ ਕਿਆ ਹੋਤੀ ਹੈ ਤੇ ਖੱਟ ਸੰਪਤਾ ਕੀ ਹੁੰਦੀ ਹੈ।

(੧) 'ਸੱਮ'

ਇਹ ਹੈ ਮਨ ਦਾ ਰੋਕਣਾ।

(੨) 'ਦੱਮ'

ਇਹ ਹੈ ਇੰਦਰੀਆਂ ਦਾ ਰੋਕਣਾ

(੩) 'ਸ਼ਰਧਾ'

ਜਿਸ ਦੀ ਪੂਜਾ ਕਰਨੀ, ਉਸ ਤੇ ਹੀ ਸ਼ਰਧਾ ਵੀ ਰੱਖਣੀ। ਇਹ ਤਿੰਨ ਗੱਲਾਂ ਹੋ ਗਈਆਂ ਤੇ ਚੌਥੀ

(੪) 'ਸਾਵਧਾਨ'

ਕਥਾ-ਕੀਰਤਨ ਵਿਚ ਹੁਸ਼ਿਆਰ ਰਹਿਣਾ, ਕਿਤੇ ਨੀਂਦ ਨਾ ਆ ਜਾਵੇ।

(੫) 'ਉਪਰਾਮ'

ਜਗਤ ਵਿਚ ਉਦਾਸ ਰਹਿਣਾ।

(੬) 'ਤਤੀਕਸਾ'

ਇਸ ਤੋਂ ਭਾਵ ਕਿ ਕਾਇਆ ਨੂੰ ਸਾਧਿਆ ਹੋਣਾ। ਜੇ ਚਾਰ ਘੰਟੇ ਚੌਂਕੜੀ ਮਾਰਨੀ ਪਵੇ ਤੇ ਪਾਸਾ ਨਹੀਂ ਬਦਲਣਾ ਇਨ੍ਹਾਂ ਛੇਆਂ ਦਾ ਨਾਮ ਹੈ ਖੱਟ-ਸੰਪਤੀ। ਔਰ ਦੈਵੀ-ਸੰਪਤਾ ਦੇ ਗੁਣ ਕੀ ਹੈ ?

ਸਤ, ਸੰਤੋਖ, ਦਇਆ, ਧਰਮ, ਨੇਕੀ ਪਰਉਪਕਾਰ। ਇਹ ਦੈਵੀ ਸੰਪਤਾ ਦੇ ਗੁਣ ਨੇ। ਇਹ ਜਿਹੜੇ ਚੰਗੇ ਗੁਣ ਨੇ ਦੈਵੀ ਸੰਪਤਾ ਦੇ ਇਹਨਾਂ ਨੇ ਰਾਸ ਪੱਲੇ ਬੰਨ੍ਹ ਕੇ ਲਿਆਉਂਦੀ। ਕਿਉਂਕਿ ਉਹ ਵਸਤੂ ਖਰੀਦਣੀ ਹੈ, ਜਿਸਦਾ ਸਾਧ-ਸੰਗਤ ਵਿਚ ਜ਼ਿਕਰ ਹੋਇਆ ਹੈ।

"ਦੇਖਿ ਰਤਨੁ ਇਹੁ ਮਨੁ ਲਪਟਾਨੀ॥ ੧॥

(ਪੰਨਾ ੩੭੨)

ਨਾਮ ਦਾ ਰਤਨ, ਨਾਮ ਦਾ ਹੀਰਾ ਜਿਸ ਵੇਲੇ ਚਮਕਾਂ ਮਾਰਦਾ ਵੇਖਿਆ ਸਤਿਸੰਗਤ ਵਿਚ ਤੇ ਮਨ ਉਹਦੇ ਵੱਲ ਲਿਪਟ ਗਿਆ, ਝੁਕ ਗਿਆ। ਔਰ ਝੁਕੇ ਹੋਏ ਮਨ ਵਾਲੇ ਜਗਿਆਸੂ ਨੇ ਗਲ ਪੱਲਾ ਪਾ ਲਿਆ, ਹੱਥ ਜੋੜ ਲਏ ਤੇ ਕਮਾਣ ਵਾਂਗੂੰ ਆਪਣਾ ਸਰੀਰ ਕਰਕੇ ਸਤਿਗੁਰਾਂ ਦੇ ਸ਼ੁਭ ਕਮਲਾਂ ਵਿੱਚ ਅਰਦਾਸ ਕੀਤੀ :



"ਦੁਆਰੇ ਆਏ ਸਾਹਾ ਵਪਾਰੀ..........,
ਦੁਆਰੇ ਆਏ ਸਾਹਾ ਵਪਾਰੀ॥

...... .....

.....

"ਸੰਤਹੁ ਬਨਜਿਆ ਨਾਮੁ ਗੋਬਿਦ ਕਾ
ਐਸੀ ਖੇਪ ਹਮਾਰੀ॥ ੧॥

(ਪੰਨਾ ੧੧੨੩)

ਨਾਨਕੁ ਤੇਰਾ ਬਾਣੀਆ
ਤੂ ਸਾਹਿਬੁ ਮੈ ਰਾਸਿ॥
ਮਨ ਤੇ ਧੋਖਾ ਤਾ ਲਹੈ
ਜਾ ਸਿਫਤਿ ਕਰੀ ਅਰਦਾਸਿ॥
ਦੁਆਰੇ ਆਏ ਸ਼ਾਹਾ ਵਪਾਰੀ........

...... ..... .....

"ਗੁਰੁ ਦਾਤਾ ਗੁਰੁ ਹਿਵੈ ਘਰੁ
ਗੁਰੁ ਦੀਪਕੁ ਤਹਿ ਲੋਇ॥"

(ਪੰਨਾ ੧੩੭)

ਸ਼ਾਹ ਜੀ ! ਤੁਹਾਡੇ ਕੋਲ ਇਕ ਚੀਜ਼ ਹੈ। ਲਿਆਓ ਕੱਢੋ ਬਾਹਰ ਇਸ ਨੂੰ। ਤੁਹਾਡਾ-ਸਾਡਾ ਵਪਾਰ ਹੋ ਜਾਏ। ਫਿਰ ਸ਼ਾਹ ਜੀ ਕਹਿੰਦੇ ਕਈਆਂ ਨੂੰ ਤੇ ਇਸ ਦੁਕਾਨ ਦਾ ਪਤਾ ਹੀ ਨਹੀਂ ਤੇ ਜੇ ਪਤਾ ਹੈ ਫਿਰ ਇਸ ਦੁਕਾਨ ਦਾ ਦਰਵਾਜ਼ਾ ਬੜੀ ਲੇਟ ਖੁੱਲ੍ਹਦਾ ਹੈ। ਤਾਂ ਸਿੱਖ ਕਹਿੰਦੇ ਫਿਰ ਸ਼ਾਹ ਜੀ, ਤੁਸੀਂ ਕਿਸ ਤਰ੍ਹਾਂ ਆ ਗਏ, ਤੁਹਾਨੂੰ ਕਿਸ ਨੇ ਦੱਸ ਦਿੱਤਾ, ਤੁਹਾਨੂੰ ਇਸ ਦੁਕਾਨ ਦੀ ਦੱਸ ਕਿਵੇਂ ਪੈ ਗਈ ? ਫਿਰ ਜਿਹੜੇ ਨਾਮ ਦੇ ਵਪਾਰੀ ਸਨ, ਉਹਨਾਂ ਕਿਹਾ :

"ਸਾਹਿ ਪਠਾਇਆ ਸਾਹੈ ਪਾਸਿ॥
ਅਮੋਲ ਰਤਨ ਅਮੋਲਾ ਰਾਸਿ॥

ਸ਼ਾਹ ਜੀ ਤੁਹਾਡੇ ਕੋਲ ਅਮੋਲਿਕ ਰਤਨ ਹੈ ਨਾਮ ਦਾ ਤੇ ਸਾਡੇ ਕੋਲ ਦੈਵੀ ਸੰਪਤਾ ਦੇ ਸ਼ੁੱਧ ਗੁਣਾਂ ਦੀ ਰਾਸ ਹੈ।

"ਅਮੋਲ ਰਤਨ ਅਮੋਲਾ ਰਾਸਿ॥

(ਪੰਨਾ ੩੭੨)

ਅਸੀਂ ਸੌਦਾ ਕਰਨਾ ਚਾਹੁੰਦੇ ਹਾਂ। ਇਸ ਲਈ ਕੱਢੋ ਨਾਮ ਦਾ ਹੀਰਾ। ਵੇਖੀਏ ਤੁਹਾਡਾ-ਸਾਡਾ ਸੌਦਾ ਨਿਪਟਦਾ ਹੈ ਕਿ ਨਹੀਂ ਨਿਪਟਦਾ।



ਵਣਜ ਕਰਹੁ ਵਣਜਾਰਿਹੋ
ਵਖਰੁ ਲੇਹੁ ਸਮਾਲਿ॥
ਤੈਸੀ ਵਸਤੁ ਵਿਸਾਹੀਐ
ਜੈਸੀ ਨਿਬਹੈ ਨਾਲਿ॥......
ਭਾਈ ਰੇ ਰਾਮੁ ਕਹਹੁ ਚਿਤੁ ਲਾਇ॥
ਹਰਿ ਜਸੁ ਵਖਰੁ ਲੈ ਚਲਹੁ
ਸਹੁ ਦੇਖੈ ਪਤਿਆਇ॥ ੧ ॥ ਰਹਾਉ ॥
ਜਿਨਾ ਰਾਸਿ ਨ ਸਚੁ ਹੈ
ਕਿਉ ਤਿਨਾ ਸੁਖੁ ਹੋਇ॥

ਇਸ ਤੋਂ ਭਾਵ ਹੈ ਕਿ ਜਿਨ੍ਹਾਂ ਦੀ ਰਾਸ ਹੀ ਸੱਚੀ ਨਹੀਂ ਤੇ ਫਿਰ ਉਸ ਨੂੰ ਸੁੱਖ ਕਿਸ ਤਰ੍ਹਾਂ ਮਿਲ ਸਕਦਾ ਹੈ ? ਭਾਵ ਕਿ ਜਿਸ ਦੇ ਕੰਮ ਵਿਚ ਹੀ ਖੋਟ ਹੈ, ਉਹ ਫਿਰ ਕਿਸ ਤਰ੍ਹਾਂ ਕਮਾਈ ਕਰ ਸਕਦਾ ਹੈ। ਔਰ ਗੁਰੂ ਘਰ ਵਿਚ ਨਾ ਖੋਟਾ ਸਿੱਕਾ ਤੇ ਨਾ ਹੀ ਖੋਟੀ ਕਮਾਈ ਕਬੂਲ ਕੀਤੀ ਜਾਂਦੀ ਹੈ।

"ਖੋਟੇ ਪੋਤੈ ਨਾ ਪਵਹਿ
ਤਿਨ ਹਰਿ ਗੁਰ ਦਰਸੁ ਨ ਹੋਇ॥

(ਪੰਨਾ ੨੩)

ਗੁਰਦੇਵ ਜੀ ਫੁਰਮਾਉਂਦੇ ਹਨ ਕਿ ਖੋਟੇ ਆਦਮੀ ਨੂੰ ਹਰੀ ਪ੍ਰਮਾਤਮਾ ਦਾ ਤੇ ਗੁਰੂ ਦਾ ਦਰਸ਼ਨ ਕਦੇ ਵੀ ਨਹੀਂ ਹੋ ਸਕਦਾ। ਗੁਰੂ ਦੀ ਰਹਿਮਤ ਵੀ ਪ੍ਰਾਪਤ ਨਹੀਂ ਹੋ ਸਕਦੀ। ਕਿਉਂਕਿ ਉਹ ਖੋਟਾ ਹੈ ਤੇ ਉਸ ਦੀ ਕਮਾਈ ਵੀ ਖੋਟੀ ਹੈ। ਇਸ ਲਈ ਪਿਆਰਿਆ ........., ਆਪਣੇ ਅੰਦਰ ਸਭ ਤੋਂ ਪਹਿਲਾਂ ਦੈਵੀ ਸੰਪਤਾ ਦੇ ਗੁਣ ਲਿਆ, ਤਾਂਕਿ ਤੇਰਾ ਜੀਵਨ ਵੀ ਚੰਗੇ ਲੇਖੇ ਪਵੇ। ਤੈਨੂੰ ਪਤਾ ਚਲੇ, ਨਾਕਿ ਦੁਨਿਆਵੀ ਕੰਮਾਂ ਵਿਚ ਸਗੋਂ ਹਰ ਕੰਮ ਵਿੱਚ ਇਹਨਾਂ ਦੈਵੀ ਸੰਪਤਾ ਦੇ ਗੁਣਾਂ ਦੀ ਲੋੜ ਪੈਣੀ ਹੈ। ਇਸ ਲਈ ਆਪਣੇ ਅੰਦਰ ਗੁਰੂ ਵਾਲੇ ਗੁਣ ਲਿਆ। ਕਿਉਂਕਿ ਗੁਰੂ ਦੇ ਗੁਣਾਂ ਤੋਂ ਬਿਨਾਂ ਤੇਰੀ ਕਿਤੇ ਵੀ ਸੁਣਵਾਈ ਨਹੀਂ ਹੋ ਸਕਦੀ। ਇਸ ਨਾਲ ਤੂੰ ਕਿਸੇ ਦਾ ਨਹੀਂ ਬਲਕਿ ਆਪਣਾ ਆਪ ਹੀ ਸਵਾਰੇਂਗਾ। ਇਸ ਨਾਲ ਤੈਨੂੰ ਗੁਰੂ ਘਰ ਵਿਚ ਵੀ ਮਾਨ-ਪ੍ਰਤਿਸ਼ਟਾ ਹਾਸਿਲ ਹੋ ਜਾਵੇਗੀ।

ਸੋ ਸਾਧ-ਸੰਗਤ ਜੀ ! ਆਪਣੇ ਆਪ ਨੂੰ ਸੰਵਾਰੋ, ਆਪਣੀਆਂ ਆਦਤਾਂ ਨੂੰ ਵੀ ਸਵਾਰੋ, ਤਾਂਕਿ ਗੁਰੂ ਘਰ ਵਿਚ ਤੁਹਾਡੀ ਪੱਤ ਲੇਖੇ ਪੈ ਜਾਵੇ ਔਰ ਪੱਤ ਲੇਖੇ ਤਾਂ ਹੀ ਪਵੇਗੀ, ਜੇਕਰ ਤੁਸੀਂ ਜਪਿਆ ਹੋਵੇਗਾ "ਸਤਿਨਾਮ-ਵਾਹਿਗੁਰੂ"!





# ਸਤਿਸੰਗ ਦਾ ਰੰਗ ਕੈਸਾ ਹੁੰਦਾ ਹੈ ?

"ਰੰਗਿ ਰਤਾ ਮੇਰਾ ਸਾਹਿਬੁ
ਰਵਿ ਰਹਿਆ ਭਰਪੂਰਿ ॥੧॥ ਰਹਾਉ ॥
ਆਪੇ ਮਾਛੀ ਮਛੁਲੀ
ਆਪੇ ਪਾਣੀ ਜਾਲੁ ॥

ਮੇਰਾ ਨਿਰੰਕਾਰ ਇਹ ਸਭ ਕੁਝ ਆਪ ਹੀ ਹੈ। ਉਹ ਮਛਲੀਆਂ ਫੜਨ ਵਾਲਾ ਸ਼ਿਕਾਰੀ ਹੈ। ਔਰ ਮੱਛੀ ਵੀ ਉਹ ਆਪ ਹੀ ਹੈ। ਤੇ ਜਿਸ ਪਾਣੀ ਵਿਚ ਮਛਲੀ ਨੇ ਤਾਰੀਆਂ ਲਾਉਣੀਆਂ ਨੇ, ਉਹ ਪਾਣੀ ਵੀ ਮੇਰਾ ਹਰੀ ਪ੍ਰਭੂ-ਪਰਮਾਤਮਾ ਆਪ ਹੀ ਹੈ।

"ਆਪੇ ਮਾਛੀ ਮਛੁਲੀ
ਆਪੇ ਪਾਣੀ ਜਾਲੁ ॥



ਤੇ ਜਿਸ ਜਾਲ ਵਿਚ ਮੱਛੀ ਨੇ ਫਸ ਜਾਣਾ ਹੈ, ਉਹ ਜਾਲ ਵੀ ਮੇਰਾ ਪ੍ਰਭੂ ਆਪ ਹੀ ਹੈ। ਉਸ ਦੇ ਬਿਨਾਂ ਹੋਰ ਕੋਈ ਚੀਜ਼ ਨਜ਼ਰ ਨਹੀਂ ਆਉਂਦੀ।

ਆਪੇ ਜਾਲ ਮਣਕੜਾ

ਜਾਲ ਦੇ ਹੇਠਾਂ ਇਕ ਧਾਗਾ ਜਿਹਾ ਹੁੰਦਾ ਹੈ ਤੇ ਉਸ ਧਾਗੇ ਵਿਚ ਸ਼ਿਕਾਰੀਆਂ ਨੇ ਲੋਹੇ ਦੇ ਮਣਕੇ ਪਿਰੋਏ ਹੁੰਦੇ ਨੇ, ਜਿਹੜੇ ਛੇਤੀ ਨਾਲ ਉਸ ਨੂੰ ਲੈ ਕੇ ਥੱਲੇ ਬੈਠ ਜਾਂਦੇ ਨੇ। ਔਰ ਮੱਛੀ ਨੂੰ ਦੌੜਨ ਨਹੀਂ ਦਿੰਦੇ। ਔਰ ਜਾਲ ਦੇ ਅੰਦਰ ਜਿਹੜੇ ਲੋਹੇ ਦੇ ਮਣਕੇ ਨੇ, ਮੇਰਾ ਵਾਹਿਗੁਰੂ ਉਹ ਆਪ ਹੀ ਹੈ।

ਆਪੇ ਜਾਲ ਮਣਕੜਾ
ਆਪੇ ਅੰਦਰਿ ਲਾਲੁ॥ ੨॥

(ਪੰਨਾ ੨੩)

ਭਾਵ ਕਿ ਉਹਨਾਂ ਮਣਕਿਆਂ ਦੇ ਛੇਕਾਂ ਵਿਚ ਪਰੋਤਾ ਹੋਇਆ ਰੱਸਾ ਵੀ ਮੇਰਾ ਵਾਹਿਗੁਰੂ ਆਪ ਹੀ ਹੈ। ਐਸਾ ਜੋ ਆਲੌਕਿਕ ਵਾਹਿਗੁਰੂ ਹੈ, ਐਸਾ ਜੋ ਬੇਨਜ਼ੀਰ ਵਾਹਿਗੁਰੂ ਹੈ, ਜਿਹੜਾ ਤਮਾਮ ਵਿਆਪਕ ਹੋ ਰਿਹਾ ਹੈ, ਉਸ ਦੀ ਵਡਿਆਈ, ਉਸ ਦੀ ਉਪਮਾ ਗੁਰੂ ਨਾਨਕ ਜੀ ਕਰਦੇ ਹਨ। ਉਹ ਕਹਿੰਦੇ ਹਨ, ਹੇ ਮੇਰੇ ਨਿਰੰਕਾਰ ਜੀ ! ਤੈਨੂੰ ਰਮੇ ਹੋਏ ਨੂੰ, ਤੈਨੂੰ ਵਿਆਪਕ ਹੋਏ ਨੂੰ-

ਹੇ ਮੇਰੇ ਵਾਹਿਗੁਰੂ ! ਮਾਨ ਸਰ

ਆਪ ਹੀ ਹੈਂ।

ਕਉਲੁ ਤੂ ਹੈ

ਸੂਰਜ ਦੀ ਰੌਸ਼ਨੀ ਨਾਲ ਖਿੜ



ਕਵੀਆ ਤੂ ਹੈ

ਨੂੰ ਚੰਦਰਮਾ ਦੀ ਰੌਸ਼ਨੀ ਨਾ

ਉਲੁ ਤੂ ਹੈ ਕਵੀਆ ਤੂ

ਪੇ ਵੇਖਿ ਵਿਗਸੁ ॥ ੪ ॥

ਦੋਂ ਬਾਹਰ ਨੂੰ ਤੁਰਿਆ ਜਾਵਾਂ

ਵੇ ਤੇ ਆ ਕੇ ਮੈਨੂੰ ਮਿਲ ਪਿ

ਨੂੰ ਪੁੱਛਿਆ, "ਭਾਈ ਸਾਹਿ

ਭਾਈ ਸਾਹਿਬ, ਹੈ ਸੋ ਮੈਨੂੰ ਉ

ਸੰਗ ਕਰਦਾ ਹਾਂ। ਇਥੇ ਮੈਂ ਕ



ਹੀਂ। ਤੁਸੀਂ ਮੈਨੂੰ ਰਾਹ ਦੱਸ ਿ

ਏਹ ਨਹੀਂ ਕਿਹਾ ਗਿਆ ਕਿ ਇ

ਬਲਕਿ ਮੈਂ ਆਪ ਉਸ ਨਾਲ

ਜਿੰਨੀ ਕ ਸ਼ਰਧਾ ਸੀ ਮੱਥਾ ਟੇ

ਪਾਪਾਂ ਦਾ ਵੀ ਬੜਾ ਜ਼ੋਰ ਹੈ। ਚਾਰ–ਚੁਫੇਰੇ ਬਦੀਆਂ ਦੀ ਅੱਗ ਬੱਲ ਰਹੀ ਹੈ। ਇਸ ਲਈ ਅਸੀਂ ਤੁਹਾਡੀ ਚਰਨ–ਸ਼ਰਨ ਆਏ ਹਾਂ। ਸਾਡੇ ਕਲਿਆਣ ਵਾਸਤੇ ਕੋਈ ਉੱਤਮ ਉਪਦੇਸ਼ ਕਰੋ, ਤਾਂਕਿ ਸਾਡਾ ਬੇੜਾ ਭਵਸਾਗਰ ਵਿਚੋਂ ਪਾਰ ਹੋ ਜਾਵੇ।

"ਮੇਰੇ ਲਾਲ ਭਲੋ ਰੇ ਭਲੋ ਰੇ ਭਲੋ ਹਰਿ ਮੰਗਨਾ ॥"

(ਪੰਨਾ ੬੭੮)

ਸਭ ਤੋਂ ਚੰਗਾ ਮੰਗਣਾ ਅਗਰ ਕੋਈ ਹੈ ਤਾਂ ਉਹ ਹੈ ਸਤਿਨਾਮ–ਵਾਹਿਗੁਰੂ ਦਾ ਨਾਮ। ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਾਨੂੰ ਚਾਨਣਾ ਬਖਸ਼ਦੇ ਨੇ :

"ਕਿਆ ਮਾਗਉ ਕਿਛੁ ਥਿਰੁ ਨ ਰਹਾਈ ॥"

(ਪੰਨਾ ੪੮੧)

ਭਾਵ ਕਿ ਤੇਰੇ ਨਾਮ ਨੂੰ ਛੱਡ ਕੇ ਮੈਂ ਹੋਰ ਕੀ ਮੰਗਾਂ ? ਇਥੇ ਥਿਰ ਰਹਿਣ ਵਾਲੀ ਚੀਜ਼ ਅਰਥਾਤ ਸਦਾ ਰਹਿਣ ਵਾਲੀ ਚੀਜ਼ ਕੋਈ ਨਜ਼ਰ ਨਹੀਂ ਆਉਂਦੀ। ਇਥੇ ਤਾਂ ਸਾਰਾ ਚਲੋ–ਚਲੀ ਦਾ ਮੇਲਾ ਹੈ। ਕ੍ਰਿਪਾ ਕਰੋ, ਸਾਨੂੰ ਨਾਮ ਬਖਸ਼ੋ। ਭਾਈ ਗੁਰਦਾਸ ਜੀ ਗੁਰੂ ਨਾਨਕ ਵਾਸਤੇ ਇਹ ਸ਼ਬਦ ਕਹਿ ਰਹੇ ਹਨ ਕਿ :

"ਨਾਰਾਇਣ ਨਿਜ ਰੂਪਿ ਧਰਿ
ਨਾਥਾ ਨਾਥ ਸਨਾਥ ਕਰਾਇਆ।
ਨਰਪਤਿ ਨਰਹ ਨਰਿੰਦੁ ਹੈ
ਨਿਰੰਕਾਰਿ ਆਕਾਰੁ ਬਣਾਇਆ।
ਕਰਤਾ ਪੁਰਖੁ ਵਖਾਣੀਐ
ਕਾਰਣੁ ਕਰਣੁ ਬਿਰਦੁ ਬਿਰਦਾਇਆ।



ਇਹ ਤਿੰਨ ਤੁਕਾਂ ਵਿਚ ਗੁਰੂ ਨਾਨਕ ਸਾਹਿਬ ਦਾ ਨਾਮ ਆ ਗਿਆ ਹੈ। ਔਰ ਬੜੇ ਪਿਆਰ ਨਾਲ ਇਹ ਨਾਮ ਲਿਖਿਆ ਹੈ। ਤਿੰਨਾਂ ਤੁੱਕਾਂ ਦੇ ਪਹਿਲੇ ਅੱਖਰ ਇੱਕਠੇ ਕਰਦੇ ਜਾਉ ਤਾਂ ਨਾਨਕ ਬਣ ਹੀ ਜਾਣਾ ਹੈ।

ਨਾਰਾਇਣ ਨਿਜ ਰੂਪਿ ਧਰਿ – 'ਨਾ'
ਨਰਪਤਿ ਨਰਹਿ ਨਰਿੰਦੁ ਹੈ – 'ਨ'
ਕਰਤਾ ਪੁਰਖੁ ਵਖਾਣੀਐ, – 'ਕ'

"ਦੇਵੀ ਦੇਵ ਦੇਵਾਧਿ ਦੇਵ,
ਅਲਖ ਅਭੇਵ ਨ ਅਲਖੁ ਲਖਾਇਆ।
ਸਤਿ ਰੂਪੁ ਸਤਿ ਨਾਮੁ ਕਰਿ
ਸਤਿਗੁਰ ਨਾਨਕ ਦੇਉ ਜਪਾਇਆ।

ਧਰਮਸਾਲ ਕਰਤਾਰ ਪੁਰੁ
ਸਾਧਸੰਗਤਿ ਸਚ ਖੰਡੁ ਵਸਾਇਆ।
ਵਾਹਿਗੁਰੂ ਗੁਰ ਸਬਦੁ ਸੁਣਾਇਆ॥ ੧॥

(ਭਾਈ ਗੁਰਦਾਸ ਜੀ, ਵਾਰ ੨੪/੧)

ਇਸ ਤੋਂ ਭਾਵ ਹੈ ਕਿ ਦਰਬਾਰ ਕਰਤਾਰਪੁਰ ਵਿਚ ਧਰਮਸਾਲ ਬਣਾ ਕੇ, ਸਾਧ-ਸੰਗਤ ਦਾ ਸੱਚਖੰਡ ਵਸਾ ਕੇ ਵਾਹਿਗੁਰੂ ਸ਼ਬਦ ਨਾਨਕ ਨਿਰੰਕਾਰੀ ਨੇ ਰਾਵੀ ਦੇ ਕੰਢੇ ਉਤੇ ਲੋਕਾਂ ਦੇ ਕੰਨਾਂ ਤੱਕ ਪਹੁੰਚਾ ਦਿੱਤਾ, ਤਾਂਕਿ ਲੋਕਾਂ ਵਿੱਚ ਠੰਢ ਵਰਤ ਜਾਏ। ਸਾਰੇ ਸੰਸਾਰ ਵਿੱਚ ਆਪ ਨੇ ਦਿੱਗ-ਵਿਜੈ ਕੀਤੀ।

ਭਾਈ ਮਾਲੋ ਤੇ ਭਾਈ ਮਾਂਗਾ ਨਾਨਕ ਮਹਾਰਾਜ ਕੋਲ ਆਏ ਕਿ ਸਾਡੇ ਕਲਿਆਣ ਵਾਸਤੇ ਕੋਈ ਉਤਮ ਉਪਦੇਸ਼ ਕਰੋ। ਸਾਡੇ ਭਲੇ ਵਾਸਤੇ ਸਾਨੂੰ ਕੋਈ ਸਿੱਖਿਆ ਦੇਵੋ। ਦੱਸੋ ਕਿ ਅਸੀਂ ਕੀ ਕਰੀਏ ? ਇਸ ਦਾ ਗਰੀਬ ਨਿਵਾਜ਼ ਨੇ ਜਵਾਬ ਦਿੱਤਾ ਕਿ ਜਿਹੜਾ ਰਾਜਸੀ ਤਾਮਸੀ ਤੱਪ ਹੈ, ਇਸ ਨਾਲ ਮਨ ਨਹੀਂ ਟਿੱਕਦਾ ਤੇ ਗਿਆਨ ਵੀ ਹਾਸਿਲ ਨਹੀਂ ਹੁੰਦਾ।

"ਲੱਖ ਸੁਰਗ ਸਿਰਤਾਜ,

ਭਾਵ ਕਿ ਉਹ ਸਿੱਖ ਲੱਖਾਂ ਸਵਰਗਾਂ ਦਾ ਰਾਜਾ ਹੈ। ਕਿਹੜਾ ?

ਝੁਲ ਚੁਕਾਵਣੀ ॥

ਗੁਰੂ ਕਾ ਲੰਗਰ ਪੱਕਦਾ ਹੋਵੇ ਤੇ ਜਿਹੜਾ ਉਥੇ ਬਾਲਣ ਲਾਉਂਦਾ ਹੋਵੇ ਨਾ, ਉਹ ਲੱਖਾਂ ਸਵਰਗਾਂ ਦਾ ਰਾਜਾ ਹੈ। ਜਿਹੜਾ ਇਹ ਸੇਵਾ ਕਰਦਾ ਹੈ, ਮੌਸਮ ਦੇ ਹਿਸਾਬ ਨਾਲ ਪੱਖਾ ਫੇਰਨਾ, ਭਾਂਡੇ ਸਾਫ ਕਰਨੇ, ਜੋੜੇ ਸਾਫ ਕਰਨੇ, ਇਸ਼ਨਾਨ ਕਰਵਾਉਣਾ। ਇਹ ਸਭ ਸੇਵਾ ਹੈ, ਲੇਕਿਨ ਇਸ ਦਾ ਮੁਨਾਫਾ ਬਹੁਤ ਜ਼ਿਆਦਾ ਹੈ। ਇਸ ਨਾਲ ਬ੍ਰਹਮ ਗਿਆਨ ਦੀ ਪ੍ਰਾਪਤੀ ਹੋ ਸਕਦੀ ਹੈ। ਇਸ ਨਾਲ ਨਿਮਰਤਾ ਅੰਦਰ ਆ ਜਾਂਦੀ ਹੈ ਤੇ ਹਉਮੈ-ਹੰਕਾਰ ਦੂਰ ਚਲਾ ਜਾਂਦਾ ਹੈ। ਔਰ ਕਾਮ-ਕ੍ਰੋਧ ਦੀ ਪੇਸ਼ ਵੀ ਨਹੀਂ ਜਾਂਦੀ। ਇਸ ਲਈ ਭਾਈ ਮਾਲੋ ਤੇ ਭਾਈ ਮਾਂਗਾ, ਦੋਵੇਂ ਵੇਲੇ ਤੁਰ ਕੇ ਸੰਗਤ ਵਿਚ ਜਾਣਾ। ਦੋਵੇਂ ਵੇਲੇ ਕਥਾ-ਕੀਰਤਨ ਸੁਣਨਾ। ਔਰ ਜਦੋਂ ਇਕਾਂਤ ਵਿਚ ਸਮਾਂ ਮਿਲੇ ਤਾਂ ਉਦੋਂ ਆਪ ਨਾਮ ਜਪਣਾ। ਇਹ ਬਾਬੇ ਨਾਨਕ ਨੇ ਉਪਦੇਸ਼ ਦਿੱਤਾ ਉਹਨਾਂ ਦੇ ਕਲਿਆਣ ਵਾਸਤੇ। ਫਿਰ ਉਹਨਾਂ ਦੀ ਇਸ ਉਪਦੇਸ਼ ਨਾਲ ਕਲਿਆਣ ਵੀ ਹੋਈ, ਕਿਉਂਕਿ ਇਸ ਅੰਦਰ ਨਾਮ ਹੈ। ਇਹ ਉਹ ਨਾਮ ਹੈ ਜਿਹੜਾ ਅਦੁੱਤੀ ਹੈ, ਜਿਹੜਾ ਅਖੰਡ ਹੈ, ਜਿਹੜਾ ਸਦੀਵੀਂ ਹੈ। ਜਿਹੜਾ ਅਮਰ ਹੈ। ਔਰ ਨਾਮ ਦੀ ਬਰਕਤ ਨਾਲ ਹੀ ਸਾਰੇ ਕਾਰਜ ਸ਼ੁੱਧ ਹੋ ਜਾਂਦੇ ਹਨ। ਗੁਰੂ ਗ੍ਰੰਥ ਸਾਹਿਬ ਜੀ ਫੁਰਮਾਉਂਦੇ ਹਨ :

"ਬਿਨੁ ਬਾਜੇ ਕੈਸੋ ਨਿਰਤਿਕਾਰੀ॥

ਕਈ ਟੋਲੀਆਂ ਐਸੀਆਂ ਨੇ ਭਾਰਤਵਰਸ਼ ਵਿਚ ਜਿਹੜੀਆਂ ਕਿ ਪੈਰਾਂ ਨੂੰ ਘੁੰਗਰੂ ਬੰਨ੍ਹ ਕੇ, ਇਕ ਲੰਮਾ ਜਿਹਾ ਚੋਲਾ ਪਾ ਕੇ, ਉਤੋਂ ਦੀ ਪਟਕਾ ਬੰਨ੍ਹ ਕੇ ਤੇ ਫਿਰ ਉਹ ਨੱਚਦੇ ਨੇ। ਉਸ ਨੂੰ ਕਹਿੰਦੇ ਨੇ "ਭਗਤ ਪੌਣੀ"। ਬਿਹਾਰ ਵਿਚ ਅਜੇ ਵੀ ਇਹ ਰਿਵਾਜ਼ ਬੜਾ ਹੈ। ਇਹ ਬੜਾ ਹੱਟਾ-ਕੱਟਾ ਆਦਮੀ ਹੁੰਦਾ ਹੈ ਜਿਹੜਾ ਘੁੰਗਰੂ ਬੰਨ੍ਹ ਕੇ ਨੱਚਦਾ ਸੀ। ਲੇਕਿਨ ਉਹ ਨੱਚਦਾ ਉਦੋਂ ਸੀ ਜਦੋਂ ਵਾਜਾ ਵੱਜੇ, ਖੜਤਾਲਾਂ ਵੱਜਣ, ਘੁੰਗਰੂ ਵੱਜਣ, ਚਿਮਟਾ ਖੜਕੇ। ਔਰ ਸਾਨੂੰ ਤਾਂ ਗੁਰੂ ਕਾ ਹੁਕਮ ਹੈ ਕਿ :

"ਨਚਿਐ ਟਪਿਐ ਭਗਤਿ ਨ ਹੋਇ॥'

(ਪੰਨਾ ੧੫੯)

ਨੱਚਣ-ਟੱਪਣ ਨੂੰ ਭਗਤੀ ਨਹੀਂ ਕਹਿੰਦੇ।

ਨਚਣੁ ਕੁਦਣੁ ਮਨ ਕਾ ਚਾਉ॥

(ਪੰਨਾ ੪੬੫)

ਇਹ ਮਨ ਦਾ ਫਟੇਵਾਂ ਹੈ। ਇਹ ਮਨ ਦੀ ਮਸਤੀ ਹੈ ਤੇ ਇਹ ਮਨ ਦੇ ਵਿਗੜੇ ਹੋਏ ਦਾ ਜੀਉਂਦਾ ਜਾਗਦਾ ਸਬੂਤ ਹੈ ਕਿ ਜਪੁਜੀ ਨਹੀਂ ਪੜ੍ਹਦਾ ਤੇ ਨੱਚਣ ਲੱਗ ਪਿਆ। ਇਸ ਦਾ ਨਾਮ ਸਿਮਰਨ ਨਹੀਂ। "ਗੁਰੂ ਗ੍ਰੰਥ ਸਾਹਿਬ ਜੀ' ਕਹਿੰਦੇ ਨੇ :



"ਵਾਜਾ ਮਤਿ"

ਭਾਵ ਕਿ ਜਿਹੜੀ ਚੰਗੀ ਮੱਤ ਹੈ, ਆਤਮ ਵਿਸ਼ੈਣੀ ਮੱਤ ਹੈ, ਧੋਤੀ ਹੋਈ ਮੱਤ ਹੈ। ਉਸ ਦੇ ਅੰਦਰ ਤਾਂ ਵੱਜਦਾ ਹੋਏ ਵਾਜਾ।

ਵਾਜਾ ਮਤਿ ਪਖਾਵਜੁ ਭਾਉ॥

(ਪੰਨਾ ੩੫੦)

ਤੇ ਜਿਹੜਾ ਵਾਹਿਗੁਰੂ ਨਾਲ ਪਿਆਰ ਕਰਨਾ ਹੈ, ਇਹ ਹੋਵੇ ਤਬਲਾ। ਇਹ ਦੋ ਚੀਜ਼ਾਂ ਅੰਦਰ ਸਾਜ ਵੱਜਦੇ ਹੋਣ ਤੇ ਪ੍ਰੇਮ ਦਾ ਤਬਲਾ, ਪ੍ਰੇਮ ਦੀ ਢੋਲਕੀ, ਪ੍ਰੇਮ ਦੀ ਮਿਰਦੰਗ ਅੰਦਰ ਵੱਜਦੀ ਹੋਵੇ ਤਾਂ :

"ਇਹਾ ਭਗਤ ਇਹੈ ਤਬ ਤਬ॥'

ਇਹ ਹੈ ਸੱਚੀ-ਭਗਤੀ। ਇਹ ਹੈ ਸੱਚੀ ਤਪੱਸਿਆ। ਜਿਹੜਾ ਘੁੰਗਰੂ ਬੰਨ੍ਹ ਕੇ ਨੱਚਣਾ ਹੈ, ਇਸ ਨੂੰ ਤੇ ਭਗਤੀ ਨਹੀਂ ਆਖਦੇ।

"ਆਖਿ ਆਖਿ ਮਨੁ ਵਾਵਣਾ"

ਵਾਹਿਗੁਰੂ ਨੂੰ ਜਪਣਾ, ਸਿਮਰਨਾ ਤੇ ਉਸ ਨੂੰ ਗਾਉ ਵੀ। ਪਰ ਵਾਜਾ ਵਜਾਇਓ ਮਨ ਦਾ।

ਜਿਉ ਜਿਉ ਜਾਪੈ ਵਾਇ॥
ਜਿਸ ਨੋ ਵਾਇ ਸੁਣਾਈਐ
ਸੋ ਕੇਵਡੁ ਕਿਤੁ ਥਾਇ॥'

(ਪੰਨਾ ੫੩)

ਇਸ ਤੋਂ ਭਾਵ ਹੈ ਕਿ ਜਿਸ ਨੂੰ ਆਪ ਮਨ ਕਾ ਵਾਜਾ ਬਣਾ ਕੇ ਸੁਣਾਉਣਾ ਹੈ ਨਾ, ਉਹ ਆਪੇ ਹੀ ਜਾਣੇ ਕਿ ਮੈਂ ਕਿਥੇ ਰਹਿੰਦਾ ਹਾਂ ਤੇ ਕਿਥੇ ਨਹੀਂ। ਅਸੀਂ ਤਾਂ ਸ਼ਰਧਾ ਨਾਲ ਮਨ ਕਾ ਵਾਜਾ ਵਜਾ ਕੇ ਉਸ ਦੀ ਰਸਨਾ ਨਾਲ ਗੀਤ ਗਾਉਣੇ ਨੇ।

ਹੁਣ ਤਾਂ ਸਿੱਖਾਂ ਵਿਚ ਮਨਮਤ ਜਿਹੜੀ ਹੈ, ਉਹ ਦੌੜ-ਦੌੜ ਕੇ ਛਾਲਾਂ ਮਾਰਦੀ ਹੈ। ਦਿੱਲੀ ਵਿਚ ਵੇਖਣ ਨੂੰ ਮਿਲਿਆ ਕਿ ਗੁਰੂ ਗ੍ਰੰਥ ਸਾਹਿਬ ਜੀ ਦੇ ਹੇਠਾਂ ਦਸ-ਬਾਰ੍ਹਾਂ ਬੋਤਲਾਂ ਰੱਖ ਦਿੱਤੀਆਂ ਪਾਣੀ ਦੀਆਂ ਤੇ ਬਾਅਦ ਵਿਚ ਬੁੱਢੀਆਂ ਕਹਿਣ ਅਹਿ ਲਵੋ ਅੰਮ੍ਰਿਤ। ਦੇਖੋ ਕਿੰਨਾ ਝੂਠ ਇਨ੍ਹਾਂ ਅੰਦਰ ਭਰਿਆ ਹੈ। ਨਾ ਖੰਡਾ, ਨਾ ਬਾਟਾ, ਨਾ ਪੰਜ ਪਿਆਰੇ ਤੇ ਅੰਮ੍ਰਿਤ ਬਣ ਕਿਸ ਤਰ੍ਹਾਂ ਗਿਆ ? ਦੁੱਖ ਤਾਂ ਇਹ ਹੈ ਕਿ ਅਸੀਂ ਇਨ੍ਹਾਂ ਗੱਲਾਂ ਨੂੰ ਰੋਕਦੇ ਨਹੀਂ, ਬਲਕਿ ਅਸੀਂ ਇਨ੍ਹਾਂ ਦੇ ਨਾਲ ਰਲ ਜਾਂਦੇ ਹਾਂ।

ਗੁਰਮਤਿ ਤਾਂ ਇਹ ਗੱਲ ਕਹਿੰਦੀ ਹੈ ਕਿ ਮਾਤਾ-ਪਿਤਾ ਦੇ ਸੰਜੋਗ ਤੋਂ ਬਿਨਾਂ ਬਾਲਕ ਨਹੀਂ ਪੈਦਾ ਹੋ ਸਕਦਾ। ਫਿਰ ਧਾਗਿਆਂ ਵਿਚੋਂ ਬਾਲਕ ਕਿਸ ਤਰ੍ਹਾਂ ਪੈਦਾ ਹੋ ਜਾਏ। ਭਾਈ ਜੀ ਨੇ ਇਸਦਾ ਤਰਜਮਾ ਕੀਤਾ ਹੈ :

ਜੈਸੇ ਅਨਿਕ ਪ੍ਰਕਾਰ ਨਾਰ,
ਕਰਹਿ ਜੋ ਸ਼ਿੰਗਾਰ ਚਾਰ''

ਇਸਤਰੀ ਲੱਖ ਰੁਪਏ ਦੇ ਗਹਿਣੇ ਪਾ ਲਵੇ। ਪੰਝੀ ਹਜ਼ਾਰ ਰੁਪਏ ਦਾ ਸੂਟ ਪਾ ਲਵੇ। ਪਰ:

''ਬਿਨ ਕਰਤਾਰ ਭੇਟਹਿ,
ਸੁਤ ਨਾ ਖਿਲਾਏ''

ਪਤੀ ਦੀ ਮੁਲਾਕਾਤ ਤੋਂ ਬਿਨਾਂ ਉਹ ਪੁੱਤਰ ਨਹੀਂ ਖਿਡਾ ਸਕਦੀ। ਭਾਵੇਂ ਉਸ ਨੇ ਲੱਖਾਂ ਰੁਪਏ ਦੇ ਗਹਿਣੇ ਕਿਉਂ ਨਾ ਪਾਏ ਹੋਣ। ਪਤੀ ਦੀ ਖਿਦਮਤ ਤੋਂ ਬਿਨਾਂ ਉਸ ਦੀ ਗੋਦ ਵਿਚ ਪੁੱਤਰ ਨਹੀਂ ਖੇਡ ਸਕਦਾ। ਅਸੀਂ ਹੁਣ ਗੁਰਮਤਿ ਨੂੰ ਛੱਡ ਕੇ ਇਧਰੋਂ-ਉਧਰੋਂ ਕਾਕੇ ਲੱਭਦੇ ਫਿਰਦੇ ਹਾਂ। ਇਸ ਲਈ ਸਿੰਘਾ, ਗੁਰਮਤੀਆ ਬਣ। ਨੱਚਣ-ਟੱਪਣ ਨੂੰ ਗੁਰਮਤਿ ਨਹੀਂ ਕਹਿੰਦੇ। ਪਰ ਜਿਹੜੇ ਕਰਦੇ ਨੇ ਨਾ ਇਸ ਤਰ੍ਹਾਂ :

''ਬਿਨੁ ਬਾਜੇ ਕੈਸੋ ਨਿਰਤਿਕਾਰੀ॥

ਜਿੰਨਾਂ ਚਿਰ ਵਾਜਾ ਨਾ ਵੱਜੇ, ਖੜਤਾਲਾਂ ਨਾ ਵੱਜਣ, ਓਨਾ ਚਿਰ ਉਹ ਨੱਚਦਾ ਨਹੀਂ।

ਕਿਉਂਕਿ ਇਸ ਤਰ੍ਹਾਂ ਨਾਲ ਉਸ ਦਾ ਲੋਕਾਂ ਤੇ ਪ੍ਰਭਾਵ ਨਹੀਂ ਪੈਂਦਾ। ਫਿਰ ਮਾਇਆ ਵੀ ਨਹੀਂ ਬਰਸਦੀ ਤੇ ਉਹ ਮਾਯੂਸ ਹੋ ਕੇ ਚਲਾ ਜਾਂਦਾ ਹੈ।

ਬਿਨੁ ਕੰਠੈ ਕੈਸੇ ਗਾਵਨਹਾਰੀ॥

ਬੜੇ-ਬੜੇ ਤਾਰਨੇ ਗਾਉਣੇ ਜਾਣਦਾ ਹੋਵੇ, ਬੜੇ-ਬੜੇ ਗੁਲਦਸਤੇ ਗਾਉਣਾ ਜਾਣਦਾ ਹੋਵੇ। ਔਰ ਰਾਜਬਾਰੀ ਵਿਚ ਬੜਾ ਨਿਪੁੰਨ ਹੋਵੇ। ਇਲਮੇ-ਮੌਸੀਕੀ ਦਾ ਮਾਹਿਰ ਹੋਵੇ। ਲੇਕਿਨ ਜੇ ਉਸ ਦੀ ਕੰਠ ਹੈ ਨਹੀਂ ਨਾ, ਜੇ ਉਸ ਦੀ ਆਵਾਜ਼ ਹੈ ਨਹੀਂ ਨਾ, ਫਿਰ ਉਸ ਦੀ ਮਿਹਨਤ ਕੀਤੀ ਹੋਈ ਮਿੱਟੀ ਵਿਚ ਮਿਲ ਜਾਏ। ਫਿਰ ਉਸ ਦੇ ਗਾਉਣ ਦਾ ਲੋਕਾਂ ਤੇ ਪ੍ਰਭਾਵ ਹੀ ਨਾ ਪਵੇ। ਕਿਉਂਕਿ ਆਵਾਜ਼ ਇਕ ਐਸੀ ਚੀਜ਼ ਹੈ ਔਰ ਇਹ ਐਸੀ ਦਾਤ ਵੀ ਹੈ ਜਿਸ ਨੂੰ ਮੇਰੇ ਨਿਰੰਕਾਰ ਬਖਸ਼ਦੇ।

"ਬਿਨੁ ਬਾਜੇ ਕੈਸੋ ਨਿਰਤਿਕਾਰੀ॥
ਬਿਨੁ ਕੰਠੈ ਕੈਸੇ ਗਾਵਨਹਾਰੀ॥
ਜੀਲ ਬਿਨਾ ਕੈਸੇ ਬਜੈ ਰਬਾਬ॥

ਆਵਾਜ਼ ਤੋਂ ਬਿਨਾਂ ਸੰਗੀਤ ਫਿੱਕਾ ਹੈ। ਵਾਜੇ-ਗਾਜੇ ਤੋਂ ਬਿਨਾਂ ਨਾਚ ਫਿੱਕਾ ਹੈ। ਔਰ ਤਿੰਨ ਪੈਸਿਆਂ ਦੀ ਝੀਲ ਤੋਂ ਬਿਨਾਂ ਤਿੰਨ ਹਜ਼ਾਰ ਦਾ ਰਬਾਬ ਨਿਕੰਮਾ ਹੈ। ਔਰ ਧੰਨ ਗੁਰੂ ਗ੍ਰੰਥ ਸਾਹਿਬ ਤਿੰਨ ਪ੍ਰਮਾਣ ਦੇ ਕੇ ਕਹਿੰਦੇ ਹਨ :



ਨਾਮ ਬਿਨਾ ਬਿਰਥੇ ਸਭਿ ਕਾਜ॥੧॥

(ਪੰਨਾ ੧੧੪੦)

ਹਜ਼ੂਰ ਕਹਿੰਦੇ ਨੇ ਕਿ ਕਿਸੇ ਇਕ ਦਾ ਨਾਮ ਲਵੋ ਜਿਹੜਾ ਨਾਮ-ਸਿਮਰਨ ਤੋਂ ਬਿਨਾਂ ਸੰਸਾਰ-ਸਮੁੰਦਰ ਤਰ ਗਿਆ ਹੋਵੇ। ਸਤਿਗੁਰੂ ਮਿਲੇ ਤਾਂ ਉਸਦੀ ਸੇਵਾ ਕਰੇ, ਉਸ ਦੀ ਕ੍ਰਿਪਾ ਦਾ ਪਾਤਰ ਬਣੇ। ਔਰ ਫਿਰ ਸਤਿਗੁਰੂ ਦੇ ਦਿੱਤੇ ਹੋਏ ਨਾਮ ਦਾ ਅਭਿਆਸ ਕਰੇ। ਤਾਂ ਇਸ ਦਾ ਬੇੜਾ ਭਵ-ਸਾਗਰ ਵਿਚੋਂ ਪਾਰ ਹੋਵੇਗਾ। ਕਿਉਂਕਿ ਨਾਮ ਤੋਂ ਬਿਨਾਂ ਇਹ ਤਰ ਨਹੀਂ ਸਕਦਾ।

"ਬਿਨੁ ਬਿਦਿਆ ਕਹਾ ਕੋਈ ਪੰਡਿਤ॥'

(ਪੰਨਾ ੧੧੪੦)

ਜਿਸ ਅੰਦਰ ਵਿਦਿਆ ਹੀ ਕੋਈ ਨਹੀਂ, ਉਹ ਕਾਹਦਾ ਪੰਡਿਤ ਹੈ। ਕੇਵਲ ਪੰਡਿਤਾਨੀ ਦੇ ਪੇਟੋਂ ਜਨਮ ਲੈ ਕੇ ਹੀ ਪੰਡਿਤ ਹੈ। ਕੇਵਲ ਇਕ ਬ੍ਰਾਹਮਣ ਦੇ ਘਰ ਜਨਮ ਲੈਣ ਦੇ ਸਦਕਾ ਹੀ ਉਸ ਨੂੰ ਬ੍ਰਾਹਮਣ ਆਖਣਾ ਚਾਹੀਦਾ ਹੈ। ਮੈਂ ਬ੍ਰਹਮ ਨੂੰ ਵੀ ਪੜ੍ਹਿਆ ਹੈ ;

"ਪੂਤ ਕਪੂਤ ਕੁਲਛਣ ਨਾਰ ਨਿਰਾਖ
ਪਰੋਸ ਲਿਜਾਏ ਨਾ ਸਾਰੋ॥'

ਚਾਰ ਚੀਜ਼ਾਂ ਗਿਣ ਗਿਆ ਇਕੋ ਲਾਈਨ ਵਿਚ।

ਦਸਮ ਗ੍ਰੰਥ ਵਿਚ ਇਕ ਜ਼ਿਕਰ ਆਇਆ ਹੈ ਕਿ ਦੋ ਬੀਬੀਆਂ ਆਪਸ ਵਿਚ ਗੱਲਾਂ ਕਰਦੀਆਂ ਪਈਆਂ ਸਨ ਤੇ ਆਪਣੀ ਨਜ਼ਾਕਤ, ਆਪਣੀ ਕੋਮਲਤਾ ਵੀ ਇਕ ਦੂਜੇ ਨੂੰ ਦਰਸਾਉਣਾ। ਸੁਭਾਅ ਦੀ ਇੰਨੀ ਚੰਗੀ ਸਿਆਣੀ ਕਿ ਸਵੇਰੇ ਹੁੰਦਿਆਂ ਹੀ ਗੱਜ ਪਈ :

"ਤੋਰ ਹੋਤੇ ਗਰਜੇ ਲਰਜੇ",

ਗੁਆਂਢਣ ਤੇ ਟੁੱਟ-ਟੁੱਟ ਕੇ ਲੱਗ ਪਈ ਪੈਣ। ਤੇਰੇ ਦੋਵੇਂ ਮਰ ਜਾਣ। ਤੇਰੇ ਘਰ ਨੂੰ ਅੱਗ ਲੱਗ ਜਾਏ। ਤੂੰ ਰੰਡੀ ਹੋ ਜਾਏਂ ਤੇ ਤੇਰਾ ਕੱਖ ਨਾ ਰਹੇ।

ਬੱਰਜੇ ਬਹੁ ਲੋਕ ਰਹੇ ਨਹੀਂ ਠਾਂਈ॥

ਲੋਕਾਂ ਨੇ ਰੋਕਿਆ ਬੀਬੀ ਨੂੰ ਕਿ ਸਵੇਰ ਦਾ ਵੇਲਾ ਹੈ, ਇਸ ਤਰ੍ਹਾਂ ਨਾ ਕਰ। ਲੇਕਿਨ ਉਹ ਆਖੇ ਹੀ ਕਿਸੇ ਦੇ ਨਾ ਲੱਗੇ। ਔਰ ਅਗਲੇ ਦਿਨ ਬੈਠੀ ਗੁਆਂਢਣ ਨਾਲ ਗੱਲਾਂ ਕਰੇ ਭੈਣ .......। ਕੀ ਦੱਸਾਂ ?

"ਸਾਸ ਕੇ ਤਰਾਸ,
ਨਾ ਆਵਤ ਸਵਾਸ॥"

ਭਾਵ ਕਿ ਕੋਲੋਂ ਡਰਦਿਆਂ ਮੈਨੂੰ ਉੱਚੀ ਸਾਹ ਨਹੀਂ ਆਉਂਦਾ। ਮੈਂ ਤੇ ਚੁੱਪ ਕਰਕੇ ਹੀ ਮਰ ਗਈ। ਸੱਸ ਕੋਲੋਂ ਡਰਦੀ ਸੁੱਕ ਗਈ ਹਾਂ।

ਦੁਆਰ ਹੂੰ ਤੇ ਮੁਰਝਾਤ ਜਠਾਨੀ॥

ਲੜਦੀ ਨੂੰ ਵੇਖ ਕੇ ਜਠਾਨੀ ਦਰਵਾਜੇ ਤੋਂ ਹੀ ਮੁੜ ਗਈ। ਔਰ ਕਹਿਣ ਲੱਗੀ ਕਿ ਅੱਜ ਸਵੇਰੇ ਹੀ ਸ਼ੁਰੂ ਹੋ ਗਈ ਹੈ। ਅੱਲਾ ਜਾਣੇ ਇਸ ਨੇ ਕਦੋਂ ਬੰਦ ਹੋਣਾ ਹੈ। ਚਲੋ ਘਰ ਨੂੰ ਚੱਲਣੇ ਹਾਂ, ਕਿਤੇ ਰੋਟੀ ਪਾਣੀ ਖਾ ਕੇ ਆਰਾਮ ਨਾਲ ਸੌਵਾਂਗੇ।

"ਦੁਆਰ ਹੂੰ ਤੇ ਮੁਰਝਾਤ ਜਠਾਨੀ॥
ਪਾਸ ਪੜੋਸਨ ਬਾਸ ਗਇਓ ਬੰਨ॥"

ਇਸਦੀ ਲੜਾਈ ਤੋਂ ਤੰਗ ਆ ਕੇ ਆਂਢਣਾਂ-ਗੁਆਂਢਣਾਂ ਨੇ ਘਰ ਛੱਡ ਦਿੱਤੇ ਤੇ ਜੰਗਲਾਂ ਵਿਚ ਰਹਿਣ ਲਈ ਚਲੀਆਂ ਗਈਆਂ।

ਨਾਰ ਸਮੂਹ ਕੀ ਨਾਕ ਨਿਵਾਨੀ॥

ਲੜ ਲੜ ਕੇ ਬੜੀਆਂ ਬੜੀਆਂ ਲੜਾਕੀਆਂ ਦੇ ਨੱਕ ਨੀਵੇਂ ਕਰ ਦਿੱਤੇ। ਔਰ ਦਸਮ ਗ੍ਰੰਥ ਵਿਚ ਜ਼ਿਕਰ ਆਇਆ ਹੈ :

ਪਾਣੀ ਕੇ ਮਾਂਗਤ ਪਾਥਰ ਮਾਰਹਿ,

ਔਰ ਬਾਹਰੋਂ ਕਿਤੇ ਘਰ ਵਾਲਾ ਥੱਕਾ ਆਇਆ ਹੋਵੇ ਤੇ ਆ ਕੇ ਪਾਣੀ ਦਾ ਗਿਲਾਸ ਮੰਗੇ ਤੇ ਅਗੋਂ ਕਹਿਣੀਆਂ ਕਿ ਅੰਨ੍ਹਾ ਹੋਇਆ ਪਿਆ ਹੈਂ। ਉਹ ਘੜਾ ਨਜ਼ਰ ਨਹੀਂ ਆਉਂਦਾ।

ਪਾਣੀ ਕੇ ਮਾਂਗਤ ਪਾਥਰ ਮਾਰਤ
ਨਾਰ ਕਿਹਦੋਂ ਘਰ ਨਾਹਰ ਆਨੀ॥

ਜ਼ਨਾਨੀ ਕਾਹਦੀ ਹੈ ! ਮੈਂ ਤਾਂ ਸ਼ੇਰਨੀ ਲਿਆ ਕੇ ਘਰ ਬੰਨ੍ਹ ਲਈ। ਨਾ ਚੈਨ ਹੈ, ਨਾ ਆਰਾਮ ਹੈ। ਕੰਧਾਂ ਕੰਬਦੀਆਂ ਨੇ, ਸਾਰੇ ਹਾਹਾਕਾਰ ਮੱਚੀ ਹੋਈ ਹੈ।

"ਬੀਬੀ ਚੰਚਲ ਨਾ ਚਾਹੀਐ
ਕੋਹ ਕਲੰਕੀ ਹੋ ਜਾਏਗੀ॥'

ਇਹ ਉਪਦੇਸ਼ ਕਰਦਾ ਹੁੰਦਾ ਸੀ ਬ੍ਰਿਕਮ ਦੱਤ ਨੂੰ ਸੁੰਦਰ ਕਵੀ। ਔਰ ਅਕਬਰ ਦੇ ਦਰਬਾਰ ਵਿਚ ਰਹਿਣ ਵਾਲੇ ਨੂੰ ਪੰਡਿਤ ਆਖਿਆ ਜਾਂਦਾ ਸੀ। ਬ੍ਰਹਮ ਸੀ ਉਸਦਾ ਤਕੱਲਫ ਤੇ ਅਸਲੀ ਨਾਮ ਸੀ ਉਸਦਾ ਬੀਰਬਲ। ਔਰ ਜਿੰਨਾ ਚਿਰ ਕੋਈ ਵਿਦਿਆ ਨਹੀਂ ਜਾਣਦਾ, ਓਨਾ ਚਿਰ ਉਹ ਬੀਰਬਲ ਅਰਥਾਤ ਪੰਡਿਤ ਨਹੀਂ ਬਣ ਸਕਦਾ।

"ਬਿਨੁ ਬਿਦਿਆ ਕਹਾ ਕੋਈ ਪੰਡਿਤ॥"

ਇਕ ਸੁਆਮੀ "ਸੁੰਦਰ ਦਾਸ ਜੀ" ਹੋਏ ਨੇ। ਹੈ ਸੀ ਬ੍ਰਾਹਮਣ, ਕੱਦ-ਕਾਠ ਲੰਬਾ ਚੌੜਾ ਸੀ। ਕਪੜੇ ਭਗਵੇਂ ਪਾਉਂਦੇ ਸੀ, ਲੰਗੋਟੀ ਬੰਨ੍ਹਦੇ ਸੀ ਤੇ ਪ੍ਰਚਾਰ ਗੁਰਮਤਿ ਦਾ ਕਰਦੇ ਸੀ। ਉਹਨਾਂ ਨੇ ਗੁਰੂ ਗ੍ਰੰਥ ਸਾਹਿਬ ਜੀ ਦੀ ਇਕ ਤੁਕ ਦਾ ਟੀਕਾ ਕੀਤਾ ਹੈ :



"ਬਿਨਾ ਸੰਤੋਖ ਨਹੀ ਕੋਊ ਰਾਜੈ॥
ਸੁਪਨ ਮਨੋਰਥ ਬ੍ਰਿਥੇ ਸਭ ਭਾਜੈ॥

(ਪੰਨਾ ੨੭੯)

ਸਾਹਿਬ ਫੁਰਮਾਉਂਦੇ ਨੇ ਕਿ ਸੰਤੋਖ ਤੋਂ ਬਿਨਾ ਭੁੱਖਾ ਰੱਜ ਨਹੀਂ ਸਕਦਾ। ਜਿਸ ਤਰ੍ਹਾਂ ਬਾਲਣ ਪਾਇਆਂ ਕਦੇ ਅੱਗ ਨਹੀਂ ਰੱਜਦੀ। ਕਿੰਨਾ ਜ਼ਬਰਦਸਤ ਇਹ ਪ੍ਰਮਾਣ ਹੈ। ਤੁਸੀਂ ਅੱਗ ਬਾਲ ਲਵੋ ਤੇ ਫੈਸਲਾ ਇਹ ਕਰਨਾ ਹੈ ਕਿ ਬਾਲਣ ਪਾਉਣੋਂ ਉਦੋਂ ਹੱਟਣਾ ਹੈ ਜਦੋਂ ਅੱਗ ਰੱਜ ਜਾਵੇ। ਲੇਕਿਨ ਅੱਗ ਬੁਝੇਗੀ ਨਹੀਂ, ਸਗੋਂ ਜਿਉਂ-ਜਿਉਂ ਬਾਲਣ ਪਾਵਾਂਗੇ, ਤਿਉਂ-ਤਿਉਂ ਇਹ ਹੋਰ ਤੇਜ਼ ਹੋਵੇਗੀ। ਇਸੇ ਤਰ੍ਹਾਂ ਮਾਇਆ ਦੇ ਪਦਾਰਥਾਂ ਦਾ ਭੁੱਖਾ ਰੱਜਦਾ ਨਹੀਂ। ਭਾਵੇਂ ਉਸ ਨੂੰ ਦੁਨੀਆਂ ਦੀ ਬਾਦਸ਼ਾਹੀ ਕਿਉਂ ਨਾ ਮਿਲ ਜਾਵੇ, ਉਹ ਫਿਰ ਭੁੱਖੇ ਦਾ ਭੁੱਖਾ। ਇਸ ਤੁੱਕ ਦਾ ਟੀਕਾ ਕੀਤਾ ਹੈ ਸੁਆਮੀ 'ਸੁੰਦਰ ਦਾਸ ਜੀ' ਨੇ :

"ਜਿਉਂ ਦਸ ਬੀਸ ਪਚਾਸ ਭਏ,

ਪਹਿਲਾਂ ਤਾਂ ਆਸ ਇਹ ਸੀ ਕਿ ਹੇ ਵਾਹਿਗੁਰੂ ਕਿਤੇ ਦਸ ਦਾ ਨੋਟ ਵਿਖਾਲ ਦੇ ਤੇ ਆਸਾ ਵਾਹਿਗੁਰੂ ਪੂਰੀ ਕਰ ਹੀ ਦਿੰਦਾ ਹੈ। ਫਿਰ ਉਹ ਜਿਹੜਾ ਆਸਾ ਦੇ ਬਾਅਦ ਇਕ ਖਿਆਲ ਹੁੰਦਾ ਹੈ ਨਾ ਕਿ ਹੇ ਵਾਹਿਗੁਰੂ ਹੁਣ ਵੀਹ ਹੋ ਜਾਣ, ਫਿਰ ਪਚਾਸ। ਪਚਾਸ ਹੋ ਜਾਣ ਤੇ ਫਿਰ ਹਜ਼ਾਰ। ਉਹ ਜਿਹੜੀ ਤ੍ਰਿਸ਼ਨਾ ਹੈ, ਇਹ ਕਦੇ ਨਹੀਂ ਰੱਜ ਸਕਦੀ। ਭਾਵੇਂ ਇਸ ਨੂੰ

ਸਾਰੀ ਦੁਨੀਆਂ ਦਾ ਰਾਜ ਹੀ ਕਿਉਂ ਨਾ ਦਿੱਤਾ ਜਾਵੇ।

ਅਕਾਸ਼-ਪਤਾਲ ਕੋ ਰਾਜ ਮਿਲੈ

ਜੇ ਇਸ ਨੂੰ ਦੁਨੀਆਂ ਦਾ ਰਾਜ ਮਿਲ ਜਾਂਦਾ ਹੈ, ਤਾਂ ਵੀ ਇਸਦੀ ਤ੍ਰਿਸ਼ਨਾ ਨਹੀਂ ਬੁੱਝਦੀ। ਕਹਿੰਦਾ ਹੈ ਕਿ ਆਕਾਸ਼ ਉਤੇ ਵੀ ਮੇਰਾ ਰਾਜ ਹੋਵੇ। ਮੇਰੀ ਮਰਜ਼ੀ ਤੋਂ ਬਿਨਾਂ ਕੋਈ ਹਵਾਈ ਜਹਾਜ਼ ਨਾ ਉਡਾ ਸਕੇ। ਸੁੰਦਰ ਦਾਸ ਜੀ ਕਹਿੰਦੇ ਨੇ ਹੇ ਬੇਵਕੂਫਾ, ਹੇ ਮੂਰਖਾ, ਸੰਤੋਖ ਤੋਂ ਬਿਨਾਂ ਤੇਰੀ ਭੁੱਖ ਨਹੀਂ ਮਰਨੀ। ਇਸ ਲਈ ਸੰਤੋਖ ਧਾਰਨ ਕਰ। ਔਰ ਜਦੋਂ ਇਹ ਧਨ ਅੰਦਰ ਆ ਜਾਵੇ, ਉਦੋਂ ਬਾਕੀ ਦੇ ਧਨ ਮਿੱਟੀ ਜਾਪਦੇ ਨੇ।

ਬਿਨੁ ਬਿਦਿਆ ਕਹਾ ਕੋਈ ਪੰਡਿਤ॥
ਬਿਨੁ ਅਮਰੈ ਕੈਸੇ ਰਾਜ ਮੰਡਿਤ॥
ਬਿਨੁ ਬੂਝੇ ਕਹਾ ਮਨੁ ਠਹਰਾਨਾ॥
ਨਾਮ ਬਿਨਾ ਸਭੁ ਜਗੁ ਬਉਰਾਨਾ॥੩॥
ਬਿਨੁ ਬੈਰਾਗ ਕਹਾ ਬੈਰਾਗੀ॥

(ਪੰਨਾ ੧੧੪੦)

ਜਿਸ ਦੇ ਅੰਦਰ ਵੈਰਾਗ ਜਾਗਿਆ ਨਹੀਂ ਤੇ ਨਾਮ ਆਪਣਾ ਰਖਵਾਉਣ ਨਾਲ ਉਸ ਬੈਰਾਗੀ ਬਣ ਜਾਣਾ ਨਹੀਂ। ਔਰ ਵੈਰਾਗੀ ਕਦੋਂ ਬਣਨਾ ਹੈ ?

"ਜਾਗਤਿ ਜੋਤ ਜਪੈ ਨਿਸ ਬਾਸੁਰ"

ਗੁਰੂ ਗੋਬਿਦ ਸਿੰਘ ਦਾ ਖਾਲਸਾ ਬਣ।

"ਜੈਸੇ ਬਛੁਰਾ ਬਿਛੁਰ ਪਰੈ ਆਨ ਗਾਇ ਥਨ
ਦੂਗਧ ਨ ਪਾਨ ਕਰੈ ਮਾਰਤ ਹੈ ਲਾਤ ਕੀ॥"

ਆਪਣੀ ਮਾਂ ਨਾਲੋਂ ਵਿਛੜ ਕੇ ਵੱਛਾ ਜੇ ਭੁਲੇਖੇ ਨਾਲ ਕਿਸੇ ਦੂਜੀ ਗਾਂਈਂ ਦੇ ਥਣਾਂ ਨੂੰ ਜਾ ਕੇ ਮੂੰਹ ਮਾਰੇ। ਹੈ ਤਾਂ ਉਹ ਗਾਂਈਂ, ਲੇਕਿਨ ਵੱਛਾ ਤੇ ਨਹੀਂ ਉਸ ਦਾ। ਉਹ ਗਾਂਈਂ ਉਸ ਨੂੰ ਦੁੱਧ ਨਹੀਂ ਪੀਣ ਦਿੰਦੀ। ਛੜਾਂ ਮਾਰ-ਮਾਰ ਕੇ ਉਸ ਦੇ ਦੰਦ ਭੰਨ ਸੁੱਟਦੀ ਹੈ। ਔਰ ਕਹਿੰਦੀ ਹੈ। ਓਇ ਬੇਵਕੂਫ ! ਆਪਣੇ ਵੱਛੇ ਵਾਸਤੇ ਦੁੱਧ ਰੱਖਿਆ ਹੈ ਕਿ ਤੇਰੇ ਵਾਸਤੇ ਰੱਖਿਆ ਹੈ ?

"ਜੈਸੇ ਮਾਨਸਰ ਤਿਆਗਿ
ਹੰਸ ਆਨ ਸਰ ਜਾਤ"

ਇਸੇ ਤਰ੍ਹਾਂ ਜੇ ਹੰਸ ਮਾਨ-ਸਰੋਵਰ ਨੂੰ ਛੱਡ ਕੇ ਕਿਤੇ ਛੱਪੜੀ ਤੇ ਜਾ ਬੈਠੇ, ਕਿਤੇ ਮਿਊਂਸਪਲਟੀ ਦੇ ਛੱਪੜ ਤੇ ਜਾ ਬੈਠੇ।

ਖਾਤ ਨ ਮੁਕਤਾ,
ਫਲ ਭੁਗਤ ਜੁ ਗਾਤ ਕੀ॥

ਉਸਦੇ ਵਜੂਦ ਦਾ ਜੋ ਆਹਾਰ ਹੈ ਨਾ ਮੋਤੀ, ਉਹ ਉਸਨੂੰ ਗੰਦੇ ਤਲਾਬ ਵਿਚੋਂ ਨਹੀਂ ਲੱਭੇਗਾ, ਉਹ ਤਾਂ ਕੇਵਲ ਮਾਨ-ਸਰੋਵਰ ਤੋਂ ਹੀ ਲੱਭੇਗਾ। ਗੁਰੂ ਕੇ ਸਿੱਖਾ ! ਸਾਧ-ਸੰਗਤ ਮਾਨ-ਸਰੋਵਰ ਛੱਡ ਕੇ, ਜੇ ਤੂੰ ਤਾਸ਼ ਖੇਡਣ ਵਾਲਿਆਂ ਕੋਲ ਢਾਬੇ ਉਤੇ ਜਾ ਬੈਠੇਂ ਤੇ ਦੁਹਾਈ ਰੱਬ ਦੀ ਗੁਰੂ ਕੀ ਸੇਵਾ ਦਾ ਮੋਤੀ ਨਹੀਂ ਤੈਨੂੰ ਲੱਭੇਗਾ।

"ਜੈਸੇ ਰਾਜ ਦੁਆਰ ਤਜਿ
ਆਨ ਦੁਆਰ ਜਾਤ ਜਨ,

ਜੇ ਕੋਈ ਚੱਕਰਵਤੀ ਰਾਜੇ ਦਾ ਨੌਕਰ ਉਸਦੀ ਨੌਕਰੀ ਨੂੰ ਛੱਡ ਕੇ ਤੇ ਉਸ ਰਾਜੇ ਦਾ ਨੌਕਰ ਬਣ ਜਾਵੇ, ਜਿਹੜਾ ਚੱਕਰਵਤੀ ਰਾਜੇ ਦਾ ਹੀ ਗੁਲਾਮ ਹੋਵੇ।

ਹੋਤ ਮਾਨੁ ਭੰਗੁ ਮਹਿਮਾ
ਨ ਕਾਹੂ ਬਾਤ ਕੀ॥

(ਕਬਿੱਤ ਭਾਈ ਗੁਰਦਾਸ ਜੀ)

ਉਸ ਨੌਕਰ ਦਾ ਮਾਨ ਫਿਰ ਭੰਗ ਹੋ ਜਾਵੇਗਾ। ਕਿਸੇ ਵੀ ਗੱਲ ਦੀ ਮਹਿਮਾ ਨਾ ਰਹੇਗੀ। ਕਿਉਂਕਿ ਜਦੋਂ ਚੱਕਰਵਤੀ ਰਾਜੇ ਦਾ ਨੌਕਰ ਸੀ ਤੇ ਉਦੋਂ ਜਦੋਂ ਗੁਲਾਮ ਰਾਜੇ ਆਉਂਦੇ ਸਨ ਤੇ ਚੱਕਰਵਤੀ ਦੇ ਨਾਲ ਇਸ ਨੂੰ ਵੀ ਮੱਥਾ ਟੇਕਦੇ ਸਨ। ਲੇਕਿਨ ਜਿਸ ਦਿਨ ਦੀ ਇਸਦੀ ਨੌਕਰੀ ਛੱਡ ਦਿੱਤੀ, ਉਸ ਨੂੰ ਹੁਣ ਮੱਥੇ ਟੇਕਣੇ ਪੈ ਗਏ। ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚ ਜ਼ਿਕਰ ਆਉਂਦਾ ਹੈ :

"ਸਤਿਗੁਰ ਸਾਹਿਬੁ ਛਡਿ ਕੈ
ਮਨਮੁਖੁ ਹੋਇ ਬੰਦੇ ਦਾ ਬੰਦਾ।
ਹੁਕਮੀ ਬੰਦਾ ਹੋਇ ਕੈ
ਨਿਤ ਉਠਿ ਜਾਇ ਸਲਾਮ ਕਰੰਦਾ।
ਆਠ ਪਹਰ ਹਥ ਜੋੜਿ ਕੈ
ਹੋਇ ਹਜ਼ੂਰੀ ਖੜਾ ਰਹੰਦਾ।
ਨੀਂਦ ਨ, ਭੁਖ ਨ ਸੁਖ ਤਿਸੁ
ਸੂਲੀ ਚੜ੍ਹਿਆ ਰਹੈ ਡਰੰਦਾ॥.....
ਆਤਸ਼ਬਾਜ਼ੀ ਸਾਰੁ ਵੇਖਿ
ਰਣ ਵਿਚਿ ਘਾਇਲੁ ਹੋਇ ਮਰੰਦਾ।

(ਭਾਈ ਗੁਰਦਾਸ ਜੀ, ਪਉੜੀ ੧੫/੪)

ਕਦੋਂ ? ਜਦੋਂ ਸਾਹਿਬ ਸਤਿਗੁਰੂ ਨੂੰ ਛੱਡ ਦਿੱਤਾ। ਗੁਲਾਮਾਂ ਦਾ ਜਦੋਂ ਗੁਲਾਮ ਬਣ ਗਿਆ। ਸੇਵਕਾਂ ਦਾ ਜਦੋਂ ਸੇਵਕ ਬਣ ਗਿਆ।

"ਹੋਇ ਗੁਰਸਿੱਖ ਆਨ ਦੇਵ ਕੀ ਸਰਨ ਜਾਇ॥"

ਭਾਈ ਗੁਰਦਾਸ ਜੀ ਕਹਿੰਦੇ ਕਿ ਅਖਵਾਏ ਗੁਰੂ ਨਾਨਕ ਦਾ ਸਿੱਖ ਤੇ ਮੱਥਾ ਟੇਕਦਾ ਫਿਰੇ ਚਤੁਰਭੁਜੀ ਨੂੰ। ਹਾਰ ਪਾਉਂਦਾ ਫਿਰੇ ਚਾਰ ਬਾਹਾਂ ਵਾਲੀ ਦੇਵੀ ਦੇ ਗਲ। ਅਖਵਾਏ ਗੁਰੂ ਕਾ ਸਿੱਖ ਤੇ ਪਾਣੀ ਦਿੰਦਾ ਰਹੇ ਸੂਰਜ ਨੂੰ।

ਰਹੋ ਨਾ ਪਰਤ

ਇਹੋ ਜਿਹਾ ਪਾਪੀ ਫਿਰ ਨਰਕੋਂ ਜਾਣੋ ਰਹਿ ਸਕਦਾ ਨਹੀਂ। ਭਾਵ ਨਰਕਾਂ ਵਿਚ ਪੈਣ ਤੋਂ ਬਚ ਸਕਦਾ ਹੀ ਨਹੀਂ।

ਰਾਖ ਸਕਤ ਨਾ ਪਾਤ ਕੀ।

ਫਿਰ ਇਹੋ ਜਿਹੇ ਪਾਪੀ ਨੂੰ ਕੋਈ ਦੇਵੀ-ਦੇਵਤਾ ਨਰਕਾਂ ਵਿੱਚ ਪੈਣ ਤੋਂ ਬਚਾ ਹੀ ਨਹੀਂ ਸਕਦਾ।

"ਜੈਸੇ ਘਾਮ ਤੀਖਨ ਤਪਤਿ ਅਤਿ ਬਿਖਮ,<br>ਬੈਸੰਤਰਿ ਬਿਹੂਨ ਸਿਧ ਕਰਤਿ ਨ ਗ੍ਰਾਸ ਕਉ॥

ਜੇਠ-ਹਾੜ ਦਾ ਮੌਸਮ ਹੈ। ਧਰਤੀ ਤਪਦੀ ਹੈ। ਲੋਹੇ ਦੀਆਂ ਚਾਦਰਾਂ ਵੀ ਤੱਪਦੀਆਂ ਨੇ। ਪੈਰ ਉਤੇ ਰੱਖਿਆ ਜਾਵੇ ਤਾਂ ਛਾਲੇ ਪੈ ਜਾਂਦੇ ਹਨ। ਪਰ ਭਾਈ ਗੁਰਦਾਸ ਜੀ ਕਹਿੰਦੇ ਨੇ ਇਕ ਮਾਈ ਨੇ ਆਖਿਆ ਐਵੇਂ ਬਾਲਣ ਬਾਲਣ ਦੀ ਕੀ ਲੋੜ ਹੈ। ਐਵੇਂ ਕੋਲੇ ਵੀ ਕਿਉਂ ਖਰਚ ਕਰਨੇ ਜਾਂ ਗੈਸ ਖਰਚ ਕਰਨੇ। ਉਹ ਲਿਆਈ ਅੰਦਰੋਂ ਪਤੀਲਾ ਤੇ ਉਸ ਵਿਚ ਪਾ ਕੇ ਦੋ ਕਿਲੋ ਪਾਣੀ ਤੇ ਵਿਚ ਅੱਧਾ ਕਿਲੋ ਦਾਲ ਪਾ ਦਿੱਤੀ ਤੇ ਕਹਿੰਦੀ ਧੁੱਪੇ ਪਾ ਕੇ ਰਿੰਨ੍ਹ ਲੈਂਦੇ ਹਾਂ। ਭਾਵੇਂ ਚੌਦ੍ਹਾਂ ਦਿਨ ਪਈ ਰਹਿਣ ਦੇਈਏ। ਦੁਹਾਈ ਰੱਬ ਦੀ ਜਿੰਨਾ ਚਿਰ ਆਪਣੀ ਅੱਗ ਨਹੀਂ ਬਾਲੇਂਗੀ, ਓਨਾ ਚਿਰ ਇਹ ਸੂਰਜ ਦੀ ਗਰਮੀ ਨਾਲ ਦਾਲ ਨਹੀਂ ਪੱਕੇਗੀ। ਚਾਦਰਾਂ ਤੱਪ ਜਾਣਗੀਆਂ, ਧਰਤੀ ਤੱਪ ਜਾਏਗੀ, ਰੇਤ ਤੱਪ ਜਾਏਗੀ, ਛਾਲੇ ਵੀ ਪੈ ਜਾਣਗੇ। ਲੇਕਿਨ ਜਿੰਨਾ ਚਿਰ ਉਚੇਚੀ ਅੱਗ ਨਾ ਬਾਲੇਂਗਾ, ਓਨਾ ਚਿਰ ਇਸ ਗਰਮੀ ਨੇ ਰੋਟੀਆਂ ਨਹੀਂ ਪਕਾਉਣੀਆਂ। ਇਕ ਦੂਜਾ ਪ੍ਰਮਾਣ ਵੀ ਦਿੰਦੇ ਨੇ :

"ਜੈਸੇ ਹੀ ਗ੍ਰੀਖਮ ਰੁਤਿ<br>ਪ੍ਰਗਟੈ ਪ੍ਰਸੇਦ ਅੰਗ,

ਭਾਦਰੋ-ਅੱਸੂ ਦਾ ਮੌਸਮ ਹੈ ਤੇ ਰੋਮ-ਰੋਮ ਵਿਚੋਂ ਪਸੀਨਾ ਚੋ ਰਿਹਾ ਹੈ। ਕਾਕੇ ਨੂੰ ਆਵਾਜ਼ ਮਾਰੀ ਕਿ ਛੇਤੀ ਆਵੀਂ ਮੇਰਾ ਕੁੜਤਾ ਚੁੱਕ ਕੇ ਤੇ ਚਾਰ ਫੂਕਾਂ ਮਾਰੀ ਤਾਂਕਿ ਮੇਰਾ ਪਸੀਨਾ ਸੁੱਕ ਜਾਵੇ।

ਮਿਟਤ ਨ ਫੂਕੇ, ਬਿਨੁ ਪਵਨ ਪ੍ਰਗਾਸ ਕਉ॥

ਅਰਥਾਤ ਜਿੰਨਾ ਚਿਰ ਹਵਾ ਨਾ ਵਗੇ, ਜਿੰਨਾ ਚਿਰ ਪੱਖਾ ਨਾ ਝੱਲਿਆ ਜਾਏ, ਓਨਾ

ਚਿਰ ਇਹ ਪਸੀਨਾ ਨਹੀਂ ਸੁੱਕਣਾ। ਕੇਵਲ ਕਾਕੇ ਦੇ ਫੂਕਾਂ ਮਾਰਨ ਨਾਲ ਇਹ ਸਭ ਨਹੀਂ ਹੋਣਾ। ਜਿਸ ਤਰ੍ਹਾਂ ਸਾਵਣ-ਭਾਦਰੋਂ ਦਾ ਮੌਸਮ ਮੁੜ੍ਹਕਾ ਨਹੀਂ ਸੁਕਾਉਂਦਾ, ਜਿਸ ਤਰ੍ਹਾਂ ਹਾੜ-ਜੇਠ ਦੀ ਗਰਮੀ ਨਾਲ ਤੱਪਿਆ ਹੋਇਆ ਲੋਹਾ ਰੋਟੀ ਨਹੀਂ ਪਕਾਉਂਦਾ ! ਇਸੇ ਤਰ੍ਹਾਂ :

"ਤੈਸੇ ਆਵਾ ਗੌਨ ਨ ਮਿਟਤ,
ਆਨ ਦੇਵ ਸੇਵ,
ਗੁਰਮੁਖਿ ਪਾਵੈ ਨਿਜ
ਪਦ ਕੇ ਨਿਵਾਸ ਕਉ॥

(ਕਬਿੱਤ ਭਾਈ ਗੁਰਦਾਸ ਜੀ)

ਕੋਈ ਵੀ ਸਿੱਖ ਆਤਮਾ ਦੀ ਅਡੋਲ ਅਵਸਥਾ ਤੇ ਪਹੁੰਚ ਸਕਦਾ ਹੈ। ਲੇਕਿਨ ਗੁਰੂ ਨੂੰ ਛੱਡ ਕੇ ਹੋਰ ਕਿਸੇ ਦੇਵੀ-ਦੇਵਤਾ ਦੀ ਸੇਵਾ ਕੀਤਿਆਂ ਆਵਾਗਵਨ ਨਹੀਂ ਮਿਟੇਗਾ। ਭਾਵ ਜੰਮਣਾ-ਮਰਨਾ ਨਹੀਂ ਮਿਟੇਗਾ। ਔਰ ਜਿਸ ਬਾਪੂ ਨੇ ਤੇਰਾ ਕਾਲ-ਚੱਕਰ ਮਿਟਾਉਣਾ ਹੈ ਨਾ ਤੇ ਜਿਸ ਦੀ ਸੇਵਾ ਕੀਤਿਆਂ ਤੇਰਾ ਆਵਾਗਵਨ ਮਿਟਣਾ ਹੈ, ਉਸ ਬਾਪੂ ਵਾਸਤੇ ਬਚਿੱਤਰ ਨਾਟਕ ਹੋਕਾ ਦਿੰਦਾ ਹੈ :

"ਪ੍ਰਗਟੇ ਨਾਨਕ ਰਾਇ ਪਿਆਰੇ
ਪ੍ਰਗਟੇ ਨਾਨਕ ਰਾਇ॥



ਗੁਰੂ ਕੀ ਸੰਗਤ ਜੀਓ ! ਸਮਾਂ ਬਦਲਦਾ ਰਹਿੰਦਾ ਹੈ। ਯੁੱਗ ਬਦਲਦੇ ਰਹਿੰਦੇ ਨੇ ਤੇ ਇਕ ਦਿਨ ਵਿਚ ਹੀ ਕਈ ਤਬਦੀਲੀਆਂ ਆਉਂਦੀਆਂ ਨੇ। ਔਰ ਇਨਸਾਨੀ ਜ਼ਿੰਦਗੀ ਦੇ ਜਿਹੜੇ ਥੋੜ੍ਹੇ-ਬਹੁਤ ਵਰ੍ਹੇ ਸਾਨੂੰ ਮਿਲਦੇ ਨੇ, ਉਸ ਵਿਚ ਵੀ ਕਈ ਤਬਦੀਲੀਆਂ ਆਉਂਦੀਆਂ ਨੇ। ਅੱਜ-ਕੱਲ੍ਹ ਇਕ ਵਹਿਮ ਲੋਕਾਂ ਅੰਦਰ ਬੈਠ ਗਿਆ ਹੈ ਕਿ ਜਿਸ ਨੂੰ ਮਾਇਆ ਨਾਲ ਤੋਲ ਦੇਈਐ, ਉਹ 'ਗੁਰੂ' ਹੁੰਦਾ ਹੈ। ਔਰ ਹਕੀਕਤ ਤਾਂ ਇਹ ਹੈ ਕਿ ਜਿਹੜਾ ਮਾਇਆ ਨਾਲ ਤੁੱਲ ਹੀ ਗਿਆ, ਫਿਰ ਉਸ ਦਾ ਮੁੱਲ ਹੀ ਕੀ ਰਹਿ ਗਿਆ। ਭਾਵ ਜਿਹੜਾ ਮਾਇਆ ਵਿਚ ਹੀ ਉਲਝ ਗਿਆ, ਫਿਰ ਉਹ ਆਪਣੀ ਜ਼ਿੰਦਗੀ ਨੂੰ ਕਿਵੇਂ ਸੁਲਝਾ ਸਕਦਾ ਹੈ ? ਫਿਰ ਉਹ ਗੁਰੂ ਘਰ ਵਿਚ ਆਪਣੀ ਸ਼ਰਧਾ ਕਿਵੇਂ ਬਣਾ ਪਾਵੇਗਾ ?

ਇਸ ਲਈ ਗੁਰੂ ਕੀ ਸੰਗਤ ਜੀ ! ਆਪਣੇ ਆਪ ਨੂੰ ਦੁਨਿਆਵੀ ਪਦਾਰਥਾਂ ਦੇ ਨਾਲ-ਨਾਲ ਗੁਰੂ ਕੀ ਸੰਗਤ ਵਿਚ ਜਾਣਾ ਵੀ ਯਾਦ ਰੱਖੋ। ਕਿਉਂਕਿ ਸਭ ਪ੍ਰਕਾਰ ਦੇ ਦੁੱਖ ਉਥੋਂ ਹੀ ਦੂਰ ਹੋਣੇ ਤੇ ਸਭ ਪ੍ਰਕਾਰ ਦੀਆਂ ਖੁਸ਼ੀਆਂ ਉਥੋਂ ਹੀ ਪ੍ਰਾਪਤ ਹੋਣੀਆਂ ਜੇ। ਇਸ ਲਈ ਤੁਸੀਂ ਵੀ ਸਤਿਸੰਗੀ ਬਣੋ, ਕਿਉਂਕਿ ਗੁਰੂ ਘਰ ਵਿਚ ਸਤਿਸੰਗੀ ਹੋਣਾ, ਇਕ ਬੜਾ ਵੱਡਾ ਗੁਣ ਸਮਝਿਆ ਜਾਂਦਾ ਹੈ। ਸੋ ਤੁਸੀਂ ਵੀ ਗੁਰੂ ਦੇ ਇਸ ਗੁਣ ਨੂੰ ਅਪਣਾਓ, ਤਾਂਕਿ ਤੁਸੀਂ ਵੀ ਇਕ ਚੰਗੇ ਸਤਿਸੰਗੀ ਬਣ ਸਕੋ ਤੇ ਆਪਣੇ ਜੀਵਨ ਨੂੰ ਪਵਿੱਤਰ ਬਣਾ ਸਕੋ।

# ਰਾਗ ਕੀ ਚੀਜ਼ ਹੈ !

ਗੁਰੂ ਕੀ ਪਰਮ ਸਤਿਕਾਰ-ਯੋਗ ਸਾਧ-ਸੰਗਤ ਜੀ ! ਆਪ ਬੜੇ ਭਾਗਾਂ ਵਾਲੇ ਹੋ ਜੋ ਆਪਣਾ ਕੀਮਤੀ ਸਮਾਂ ਕੱਢ ਕੇ ਗੁਰੂ ਕੀ ਸੰਗਤ ਵਿਚ ਗਿਆਨ ਹਾਸਿਲ ਕਰਨ ਵਾਸਤੇ ਆਉਂਦੇ ਹੋ।

'ਗੁਰਦੇਵ' ਜੀ ਫੁਰਮਾਉਂਦੇ ਹਨ ਕਿ ਗੁਰੂ ਕਾ ਕੀਰਤਨੀਆ "ਬੁਲਾਰਾ" ਹੈ। ਗੁਰੂ ਕਾ ਪਾਠ ਕਰਨ ਵਾਲਾ ਵੀ ਬੁਲਾਰਾ ਹੈ। ਲੇਕਿਨ ਗਿ: ਮਾਨ ਸਿੰਘ ਜੀ ਦਾ ਕਹਿਣਾ ਹੈ ਕਿ ਮੈਂ ਬੁਲਾਰਾ ਸ਼ਬਦ ਨੂੰ ਵੀ ਬਹੁਤ ਹੋਛਾ ਸਮਝਦਾ ਹਾਂ। ਤੁਸੀਂ ਗੁਰੂ ਕੇ ਸਿੱਖ 'ਪਰਮ ਹੰਸ' ਹੋ। ਸਾਧ-ਸੰਗਤ 'ਪਰਮ-ਮਾਨਸਰੋਵਰ' ਹੈ। ਔਰ ਗੁਰੂ ਕਾ ਸ਼ਬਦ ਇਸ ਵਿਚ 'ਪਰਮ-ਮੋਤੀ' ਹੈ। ਗੁਰੂ ਕੇ ਸਿੱਖ ਪਰਮ-ਹੰਸ ਨੇ ਆਪਣੀ ਸੁਰਤੀ ਦੀ ਜੀਭ ਨਾਲ ਗੁਰੂ ਕੇ ਸ਼ਬਦ ਨੂੰ ਮੋਤੀ ਜਾਣ ਕੇ ਚੁਗਣਾ ਹੈ, ਖਾਣਾ ਹੈ, ਤਾਂਕਿ ਇਸ ਦੀ ਭੁੱਖ ਪਿਆਸ ਮਿੱਟ ਜਾਵੇ। ਤੁਸੀਂ ਗੁਰੂ ਗ੍ਰੰਥ ਸਾਹਿਬ ਵਿਚੋਂ "ਪਪੀਹੇ' ਦਾ ਪ੍ਰਮਾਣ ਬੜੀ ਵੇਰਾਂ ਸੁਣਿਆ ਹੋਣਾ ਹੈ। ਉਹ ਸਵਾਂਤੀ-ਬੂੰਦ ਦਾ ਖੋਜੀ ਹੈ, ਕਿਉਂਕਿ ਉਸ ਨੂੰ ਇਸ ਦੀ ਅਤਿਅੰਤ ਲੋੜ ਹੈ। ਔਰ ਸਵਾਂਤੀ-ਬੂੰਦ ਵਿਚ ਦਾਨਿਆਂ-ਪਰਦਾਨਿਆਂ ਨੇ ਕਈ ਗੁਣ ਲਿਖੇ ਨੇ।

ਉਹ ਕਹਿੰਦੇ ਹਨ ਕਿ ਅਗਰ ਇਹ ਸਵਾਂਤੀ ਬੂੰਦ ਕਿਸੇ ਇਕ ਸਿੱਖ ਵਿਚ ਪੈ ਜਾਵੇ ਤਾਂ ਵੀ ਮੋਤੀ ਬਣ ਜਾਂਦੀ ਹੈ। ਜੇ ਇਹ ਸਵਾਂਤੀ-ਬੂੰਦ ਸਿੱਪੀ ਵਿਚ ਪੈ ਜਾਵੇ ਤਾਂ ਵੀ ਇਹ ਮੋਤੀ ਬਣ ਜਾਂਦੀ ਹੈ। ਔਰ ਜੇ ਇਹ ਸਵਾਂਤੀ ਬੂੰਦ ਹਾਥੀ ਦੇ ਪੱਤੇ ਵਿੱਚ ਪੈ ਜਾਵੇ ਤਾਂ ਵੀ ਇਹ ਮੋਤੀ ਬਣ ਜਾਂਦੀ ਹੈ। ਔਰ ਜਿਸ ਹਾਥੀ ਦੇ ਮੱਥੇ ਤੇ ਮੋਤੀ ਬਣ ਜਾਵੇ, ਉਸ ਦਾ ਸ਼ੇਰ ਨੂੰ ਪਤਾ ਲੱਗ ਜਾਂਦਾ ਹੈ ਤੇ ਉਹ ਕਈ ਯਤਨ ਕਰਕੇ ਉਸ ਹਾਥੀ ਨੂੰ ਮਾਰ ਸੁੱਟਦਾ ਹੈ।

ਇਸੇ ਤਰ੍ਹਾਂ 'ਕੇਲੇ' ਵਿਚ ਪਈ ਹੋਈ ਉਹ ਸਵਾਂਤੀ-ਬੂੰਦ ਕਪੂਰ ਬਣ ਜਾਂਦੀ ਹੈ। ਗਾਈਂ ਦੇ ਮੱਥੇ ਤੇ ਪਈ ਹੋਈ ਉਹ ਸਵਾਂਤੀ ਬੂੰਦ ਗਊ ਲੋਚਨ ਬਣ ਜਾਂਦੀ ਹੈ। ਕਿੱਕਰ ਦੇ ਦਰੱਖਤ ਤੇ ਪਈ ਹੋਈ ਉਹ ਸਵਾਂਤੀ-ਬੂੰਦ ਕਿੱਕਰ ਦੇ ਦਰੱਖਤ ਨੂੰ ਚੰਦਨ ਕਰ ਦਿੰਦੀ ਹੈ। ਔਰ ਬਦ-ਕਿਸਮਤੀ ਨਾਲ ਅਗਰ ਇਹੋ ਸਵਾਂਤੀ-ਬੂੰਦ ਕਿਸੇ ਗਿੱਦੜ ਦੇ ਮੂੰਹ ਵਿਚ ਪੈ ਜਾਵੇ ਤਾਂ ਉਹ ਹਲਕਾਇਆ ਹੋ ਜਾਂਦਾ ਹੈ। ਔਰ ਜੇਕਰ ਇਹ ਬੂੰਦ ਸੱਪ ਦੇ ਮੂੰਹ ਵਿੱਚ ਪੈ ਜਾਵੇ ਤਾਂ ਉਹ ਜ਼ਹਿਰ ਬਣ ਜਾਂਦੀ ਹੈ। ਅਗਰ ਉਹ ਸਵਾਂਤੀ-ਬੂੰਦ ਤੱਤੇ ਤਵੇ ਉਤੇ ਪੈ ਜਾਵੇ ਤਾਂ ਉਸ ਦਾ ਬਣਦਾ ਹੀ ਕੁਝ ਨਹੀਂ, ਉਸ ਦਾ ਰਹਿੰਦਾ ਵੀ ਕੁਝ ਨਹੀਂ। ਇਸ ਨੂੰ ਵਿਦਵਾਨ ਕਹਿੰਦੇ ਨੇ

"ਸੰਗ-ਦੋਸ਼।" ਅਰਥਾਤ ਜਿਹੋ ਜਿਹੀ ਸੰਗਤ ਕੀਤੀ, ਉਹੋ ਜਿਹਾ ਹੀ ਦੋਸ਼ ਲੱਗ ਗਿਆ। ਭਾਵ ਜੇਕਰ ਤਵੇ ਦੀ ਸੰਗਤ ਕੀਤੀ ਤਾਂ ਸੜ ਗਈ, ਜੇਕਰ ਸੱਪ ਦੀ ਸੰਗਤ ਕੀਤੀ ਤਾਂ ਜ਼ਹਿਰ ਬਣ ਗਈ। ਇਸ ਲਈ ਗੁਰੂ ਕੇ ਸਿੱਖ ਨੂੰ ਵੀ ਚਾਹੀਦਾ ਹੈ ਕਿ ਸੰਗਤ ਮਾੜੀ ਨਾ ਕਰੇ।

"ਕਬੀਰ ਸੰਗਤਿ ਕਰੀਐ ਸਾਧ ਕੀ" (ਪੰਨਾ ੧੩੬੯)

ਤੇ ਸਾਧ ਲੰਮੇ-ਚੋਲੇ ਨੂੰ ਨਹੀਂ ਆਖਿਆ ਗੁਰਮਤਿ ਨੇ। ਲੰਮੀਆਂ ਜੜਾਵਾਂ ਨੂੰ, ਕੰਨ ਪਾ ਕੇ ਮੁੰਦਰਾਂ ਨੂੰ ਸਾਧ ਨਹੀਂ ਆਖਿਆ ਗੁਰਮਤਿ ਨੇ। ਬਲਕਿ ਗੁਰਮਤਿ ਨੇ ਸੰਤ ਉਸ ਨੂੰ ਮੰਨਿਆ ਹੈ, ਜਿਸ ਦਾ ਮਨ ਸਾਧਿਆ ਹੈ।

"ਮਨੁ ਅਸਾਧੁ ਸਾਧੈ ਜਨੁ ਕੋਈ॥" (ਪੰਨਾ ੬੬੫)

ਕੋਈ ਵਿਰਲਾ ਹੀ ਆਦਮੀ ਹੋਵੇਗਾ, ਜਿਹੜਾ ਮਨ ਨੂੰ ਸਾਧ ਸਕੇ, ਵਰਨਾ ਇਹ ਸਾਧਿਆ ਨਹੀਂ ਜਾ ਸਕਦਾ। ਸ੍ਰਿੰਗੀ ਰਿਖੀ ਦਾ ਵੀ ਮਨ ਡੋਲ ਗਿਆ, ਬ੍ਰਹਮਾ ਦਾ ਵੀ ਮਨ ਵੀ ਡੋਲ ਗਿਆ।

ਮੇਰੇ ਹਿੰਦੁਸਤਾਨ ਵਿਚ ਇਕ ਕੌਮ ਹੋਈ ਹੈ "ਕ੍ਰਿਚੱਕ"। ਬੜੇ ਬਹਾਦੁਰ ਸਨ ਉਹ ਤੇ ਉਹਨਾਂ ਦਾ ਨਾਮ ਸੁਣ ਕੇ ਲੋਕੀ ਕੰਬਦੇ ਸੀ। ਔਰ ਜਦੋਂ ਕੌਮ ਦਾ ਰੋਗ ਲੱਗਾ ਨਾ ਉਹਨਾਂ ਨੂੰ ਸੌ ਦਾ ਸੌ ਭਰਾ ਹੀ ਮਰ ਗਿਆ। ਕੋਈ ਵੰਸ਼ ਨਹੀਂ ਰਿਹਾ ਉਹਨਾਂ ਦਾ। ਜੇਕਰ ਉਹਨਾਂ ਨੂੰ ਕੋਈ ਜਾਣਦਾ ਹੋਵੇਗਾ ਤਾਂ ਕਿਤਾਬਾਂ ਦੇ ਜ਼ਰੀਏ ਹੀ ਜਾਣਦਾ ਹੋਵੇਗਾ। ਸਤਿਗੁਰਾਂ ਨੇ ਸਾਨੂੰ ਹੁਕਮ ਦਿੱਤਾ ਹੈ ਕਿ ;

"ਮਨ ਮਹਿ ਸੰਤ ਜਨਾ ਗਾਇਐ"

ਗੁਰਮਤਿ ਨੇ ਸੰਤ ਉਹਨਾਂ ਨੂੰ ਮੰਨਿਆ ਹੈ, ਜਿਸ ਦਾ ਮਨ ਕਾਬੂ ਵਿਚ ਆ ਗਿਆ। ਭਾਵ ਕਿ ਜਿਸ ਨੇ ਮਨ ਸਾਧ ਲਿਆ। ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕਹਿੰਦੇ ਹਨ ਕਿ :

"ਕਰਮ ਧਰਮ ਜੁਗਤਿ ਬਹੁ ਕਰਤਾ

ਦਿਖਾਵੇ ਦੇ ਕਰਮ ਇਹ ਬੜੇ ਕਰਦਾ ਹੈ, ਜੁਗਤੀਆਂ ਵੀ ਬੜੀਆਂ ਕਰਦਾ ਹੈ ਤੇ ਧਰਮ ਵੀ ਕਈ ਤਰ੍ਹਾਂ ਦੇ ਪਾਲਦਾ ਹੈ। ਪਰ ਘਾਟਾ ਇਹ ਹੈ ਕਿ :

ਕਰਣੈਹਾਰੁ ਨ ਜਾਨੈ॥
ਉਪਦੇਸੁ ਕਰੈ ਆਪਿ ਨ ਕਮਾਵੈ
ਤਤੁ ਸਬਦੁ ਨ ਪਛਾਨੈ॥" (ਪੰਨਾ ੩੮੦)

ਹਾਥੀ ਦੇ ਮਿੱਟੀ ਉਡਾਇਆ ਉਸ ਨੂੰ ਮੋਤੀ ਨਹੀਂ ਲੱਭ ਜਾਂਦੇ। ਹਾਥੀ ਦੇ ਖੇਹ ਉਡਾਇਆ ਉਸ ਨੂੰ ਹੀਰੇ ਨਹੀਂ ਲੱਭ ਪੈਂਦੇ। ਉਸ ਦੀ ਉਡਾਈ ਹੋਈ ਖਾਕ ਉਸ ਦੇ ਆਪਣੇ ਉਤੇ ਹੀ ਪੈ ਕੇ ਉਸ ਨੂੰ ਮੈਲਾ-ਕੁਚੈਲਾ ਕਰ ਦਿੰਦੀ ਹੈ। ਜਿਵੇਂ ਹਾਥੀ ਨਜਾਇਜ਼ ਤੌਰ ਤੇ, ਬੇਈਮਾਨੀ ਤੌਰ ਤੇ ਖੇਹ ਉਡਾਈ ਜਾਂਦਾ ਹੈ, ਮਤਲਬ ਕਿ ਉਸ ਦੇ ਪੱਲੇ ਕੁਝ ਵੀ ਨਹੀਂ। ਇਸੇ

ਤਰ੍ਹਾਂ ਜਿਨ੍ਹਾਂ ਨੇ ਆਪਣਾ ਮਨ ਪਰਬੋਧ ਲਿਆ :

"ਪਹਿਲੇ ਮਨ ਪਰਬੋਧੇ ਆਪਣਾ
ਪਾਛੈ ਅਵਰ ਰਿਝਾਵੈ॥

ਭਾਵ ਕਿ ਕਿਸੇ ਨੂੰ ਰਿਝਾਉਣ ਦੀ ਕੋਸ਼ਿਸ਼ ਤਾਂ ਬਾਅਦ ਵਿਚ ਕਰੇ, ਪਹਿਲਾਂ ਆਪਣਾ ਮਨ ਤਾਂ ਪਰਬੋਧ ਲਵੇ।

'ਮਾਨ ਸਿੰਘ ਜੀ' ਕਹਿੰਦੇ ਕਿ ਮੈਂ ਕਈ ਸੱਜਣ ਇਹੋ ਜਿਹੇ ਵੇਖੇ ਨੇ ਕਿ ਜਿਹੜੇ ਕੁਝ ਹੁੰਦਿਆਂ ਹੋਇਆ ਕਿਸੇ ਦੂਜੇ ਨੂੰ ਨਿਵਾਜਣਗੇ। ਗੁਰ ਸੁਆਮੀ ਤੁਲਸੀਦਾਸ ਨੇ ਆਪਣੀ ਰਮਾਇਣ ਵਿਚ ਇਕ ਬਚਨ ਲਿਖਿਆ ਹੈ :

"ਜੇ ਨਰ ਪਰ ਬਚਨ ਸੁਤ ਹਰ ਸ਼ਾਹੀ,

ਭਾਵ ਕਿ ਜਿਹੜਾ ਬਖਤਾ ਕਿਸੇ ਦੂਜੇ ਬਖਤੇ ਦੇ ਬਚਨ ਸੁਣ ਕੇ ਆਨੰਦ ਹੋ ਜਾਏ, ਖੁਸ਼ ਹੋ ਜਾਏ ਤੇ :

ਨਰ ਅਧਕ ਨਹੀਂ ਜਗ ਮਾਹਿ।"

ਇਸ ਤੋਂ ਭਾਵ ਹੈ ਕਿ ਐਸੇ ਬੰਦ ਨਹੀਂ ਹੁੰਦੇ ਜੱਗ ਤੇ ਕਿ ਜਿਹੜੇ ਆਪ ਕਥਾ ਕਰਨ ਤੇ ਦੂਜਿਆਂ ਦੀ ਕਥਾ ਸੁਣ ਕੇ ਵੀ ਖੁਸ਼ ਹੋ ਜਾਂਦੇ ਨੇ। ਸਗੋਂ ਸੜ ਬਲ ਕੇ ਕੋਲਾ ਹੋ ਜਾਂਦੇ ਨੇ। ਕਿਉਂਕਿ ਉਹਨਾਂ ਦਾ ਮਨ ਪਰਬੋਧਿਆ ਨਹੀਂ ਹੋਇਆ। ਫਿਰ ਮਨ ਪਰਬੋਧਿਆ ਕਿਸ ਤਰ੍ਹਾਂ ਜਾਵੇ ? ਤਾਂ ਸਾਹਿਬ ਜੀ ਹੋਕਾ ਦਿੰਦੇ ਨੇ :

"ਮਨੁ ਪਰਬੋਧਹੁ ਹਰਿ ਕੈ ਨਾਇ॥"

(ਪੰਨਾ ੨੮੮)

ਇਹ ਧੂਨੀ ਤਪਣ ਨਾਲ ਨਹੀਂ ਪਰਬੋਧਿਆ ਜਾਣਾ। ਇਹ ਅਨ ਛੱਡ ਦੇਣ ਨਾਲ ਨਹੀਂ ਪਰਬੋਧਿਆ ਜਾਣਾ ਤੇ ਇਹ ਬਨਾਵਟੀ ਤੌਰ ਤੇ ਮੋਨ ਧਾਰਨ ਤੇ ਵੀ ਪਰਬੋਧਿਆ ਨਹੀਂ ਜਾਣਾ। ਬਲਕਿ ਉਸ ਦੀ ਸੰਗਤ ਵਿਚ ਬੈਠ ਕੇ ਹਰੀ ਪ੍ਰਮਾਤਮਾ ਦਾ ਜੱਸ ਗਾਓ।

"ਸੰਤ ਜਨਾ ਮਿਲਿ ਹਰਿ ਜਸੁ ਗਾਇਓ॥
ਸੰਤ ਜਨਾ ਮਿਲਿ ਹਰਿ ਜਸੁ ਗਾਇਓ॥"

(ਪੰਨਾ ੭੨੦)

ਕਬੀਰ ਨੇ ਆਪਣੇ ਬੀਚਕ ਵਿਚ ਇਕ ਬਚਨ ਕਿਹਾ ਹੈ ਕਿ ਐ ਮੇਰੇ ਪੰਡਿਤ ਦੇਵਤਾ ਮਹਾਰਾਜ ! ਵੇਦਾਂ ਦੇ ਅਭਿਆਸੀ ਜੀ, ਮੇਰਾ ਤੇ ਤੁਹਾਡਾ ਮਨ ਇਕ ਕਿਸ ਤਰ੍ਹਾਂ ਹੋ ਸਕਦਾ ਹੈ ? ਪੰਡਿਤ ਜੀ ਕਹਿੰਦੇ, "ਕਿਉਂ ? ਤਾਂ ਕਬੀਰ ਜੀ ਕਹਿਣ ਲੱਗੇ ਤੁਸੀਂ ਕਾਗਦ ਤੇ ਲਿਖੀ ਹੋਈ ਕਲਮ ਨੂੰ ਪੜ੍ਹ ਕੇ ਸੁਣਾਉਂਦੇ ਹੋ ਤੇ ਮੈਂ ਅੱਖੀਂ ਵੇਖੀ ਹੋਈ ਹੀ ਸੁਣਾਉਂਦਾ ਹਾਂ। ਮੇਰਾ ਤੇ ਤੁਹਾਡਾ ਜ਼ਮੀਨ ਅਸਮਾਨ ਜਿੰਨਾ ਫਰਕ ਹੈ।

ਸਾਹਿਬ ਕਹਿੰਦੇ ਜੇ ਉਸ ਦੇ ਦਰਸ਼ਨ ਕਰਨੇ ਨੇ, ਜੇ ਤੁਸੀਂ ਉਸ ਨੂੰ ਹਰ ਥਾਂ ਵੇਖਣਾ ਹੈ ਤਾਂ :

"ਭੈ ਕੇ ਚਰਣ

ਭਾਵ ਕਿ ਜਿਹੜਾ ਵਾਹਿਗੁਰੂ ਕੋਲੋਂ ਡਰਨਾ ਹੈ ਨਾ ਕਿ ਉਹ ਹਾਜ਼ਿਰ-ਨਾਜ਼ਿਰ ਹੈ। ਉਹ ਸਭ ਕੁਝ ਵੇਖਦਾ ਹੈ ਉਹ ਸਭ ਕੁਝ ਸੁਣਦਾ ਹੈ। ਪਹਿਲਾਂ ਉਸ ਕੋਲੋਂ ਡਰਨ ਦੇ ਪੈਰ ਬਣਾ।

"ਭੈ ਕੇ ਚਰਣ ਕਰ ਭਾਵ ਕੇ

ਤੇ ਜਿਹੜਾ ਉੱਚਾ-ਸੁੱਚਾ ਪ੍ਰੇਮ ਹੈ ਨਾ, ਉਸ ਦੇ ਬਣਾ ਹੱਥ। ਔਰ ਉਹਨਾਂ ਹੱਥਾਂ ਦੀ ਕਲਵੱਕੜੀ ਵਿਚੋਂ ਆ ਸਕੇਗਾ, ਜਿਹੜਾ ਸੱਚਾ-ਸੁੱਚਾ ਨਿਰੋਲ-ਨਿਰਪੱਖ ਹੈ। ਔਰ ਜਿਹੜੀ ਤੇਰੀ ਸੁਰਤੀ ਹੈ ਨਾ, ਉਸ ਸੁਰਤੀ ਨੂੰ ਨੇਤਰ ਬਣਾ ਤੇ ਜਦੋਂ ਤੇਰੀ ਸੁਰਤੀ ਦੀਆਂ ਅੱਖਾਂ ਹੋ ਗਈਆਂ ਰੌਸ਼ਨ, ਜਦੋਂ ਪਿਆਰ ਦੇ ਹੱਥ ਮਿਲ ਗਏ ਤੈਨੂੰ, ਜਦੋਂ ਵਾਹਿਗੁਰੂ ਦੇ ਦਰ ਦੇ ਚਰਨ ਮਿਲ ਗਏ ਤੈਨੂੰ। ਫਿਰ :

"ਭੈ ਕੇ ਚਰਣ ਕਰ ਭਾਵ ਕੇ
ਲੋਇਣ ਸੁਰਤਿ ਕਰੇਇ॥
ਨਾਨਕੁ ਕਹੈ ਸਿਆਣੀਏ
ਇਵ ਕੰਤ ਮਿਲਾਵਾ ਹੋਇ॥ ੨॥" (ਪੰਨਾ ੧੩੯)



ਫਿਰ ਤੈਨੂੰ ਹਰ ਜਗ੍ਹਾ ਉਸ ਦੇ ਦਰਸ਼ਨ ਹੋ ਜਾਣਗੇ। ਲੇਕਿਨ ਜੇ ਇਸ਼ਕ ਹੀ ਨਹੀਂ ਅੰਦਰ ਵੱਸਿਆ, ਜੇ ਲੋਚਣਾ ਹੀ ਅੰਦਰ ਨਹੀਂ ਹੋਈ ਤਾਂ ਪ੍ਰਭੂ-ਪਿਆਰੇ ਦੇ ਕਿਵੇਂ ਦਰਸ਼ਨ ਹੋਣਗੇ ? ਇਸ ਲਈ ਜਿਨ੍ਹਾਂ ਦੇ ਅੰਦਰ ਇਸ਼ਕ ਦੀ ਅੱਗ ਬਲੀ ਹੋਈ ਹੈ, ਉਹਨਾਂ ਲੋਕਾਂ ਦੀ ਨਦਰ ਵਿਚ ਬੈਠ ਕੇ ਕਦੇ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰੋ ਤਾਂ ਮੇਰੇ ਸੱਚੇ ਪਾਤਿਸ਼ਾਹ ਕਹਿੰਦੇ ਨੇ :

"ਨੈਣ ਪਸੰਦੋ ਸੋਇ

ਭਾਵ ਕਿ ਮੇਰੇ ਨੇਤਰਾਂ ਨੂੰ ਇਹ ਪਸੰਦ ਆ ਗਿਆ। ਚੀਜ਼ਾਂ ਤਾਂ ਦੁਨੀਆਂ ਵਿਚ ਬੜੀਆਂ-ਬੜੀਆਂ ਸੁੰਦਰ ਨੇ ਪਰ ਮੇਰੇ ਨੇਤਰਾਂ ਨੂੰ ਉਹੋ ਪਸੰਦ ਆਇਆ।

"ਨੈਣ ਪਸੰਦੋ ਸੋਇ
ਪੇਖਿ ਮੁਸਤਾਕ ਭਈ॥

ਉਸ ਨਿਰੰਕਾਰ ਨੂੰ ਮੈਂ ਸੁਰਤੀ ਦੀਆਂ ਅੱਖਾਂ ਨਾਲ ਵੇਖ ਕੇ ਲੱਟੂ ਹੋ ਗਿਆ, ਮੈਂ ਮਸਤਾਨਾ ਹੋ ਗਿਆ। ਇਥੋਂ ਤਕ ਕਿ ਮੈਂ ਆਪਣਾ ਆਪ ਸਭ ਕੁਝ ਵਾਰ ਦਿੱਤਾ।

"ਨੈਣ ਪਸੰਦੋ ਸੋਇ
ਪੇਖਿ ਮੁਸਤਾਕ ਭਈ॥
ਮੈ ਨਿਰਗੁਣਿ ਮੇਰੀ ਮਾਇ

ਆਪਿ ਲੜਿ ਲਾਇ ਲਈ॥ ੩॥

(ਪੰਨਾ ੩੯੭)

ਐਸੇ-ਐਸੇ ਮਹਾਂਪੁਰਸ਼ ਨੇ ਕਿ ਜਿਨ੍ਹਾਂ ਨੇ ਵੇਖਿਆ, ਅਰਾਧਿਆ, ਤੇ ਬਚਨ ਵੀ ਕੀਤੇ ਨੇ। ਉਹ ਹੈ ਸਾਧ-ਗੁਰਮਤੀਏ। ਇਸ ਲਈ ਉਹਨਾਂ ਗੁਰਮਤੀਏ ਸਾਧਾਂ ਦੀ ਸੰਗਤ ਕਰ। ਮਹਾਂਪੁਰਸ਼ਾਂ ਦੇ ਗੋਡਿਆਂ ਦੇ ਨਾਲ ਗੋਡਾ ਜੋੜ। ਫਿਰ ਤੇਰਾ ਰਸਤਾ ਸਾਫ ਹੋ ਜਾਵੇਗਾ।

"ਸੰਤ ਜਨਾ ਮਿਲਿ ਹਰਿ ਜਸੁ ਗਾਇਓ॥
ਸੰਤ ਜਨਾ ਮਿਲਿ ਹਰਿ ਜਸੁ ਗਾਇਓ॥"

(ਪੰਨਾ ੭੨੦)

ਤੇ ਜੱਸ ਉਸ ਦਾ ਗਾਇਓ, ਜਿਹੜਾ ਦੇਵਤਿਆਂ ਦਾ ਵੀ ਦੇਵਤਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਬੜੇ-ਬੜੇ ਮੁਕਤੇ ਬਿਆਨ ਕੀਤੇ ਨੇ ਤੇ ਮੁਸੀਬਤ ਤਾਂ ਇਹ ਹੈ ਕਿ ਅਸੀਂ ਸਮਝਦੇ ਨਹੀਂ ਹਾਂ।

"ਜਸਰਥ ਰਾਇ ਨੰਦੁ, (ਪੰਨਾ ੬੭੩)

ਜਸਰਥ ਦਾ ਇਕ ਪੁੱਤਰ ਨੰਦ ਹੋਇਆ ਤੇ ਉਸ ਨੂੰ ਰਾਮ-ਚੰਦਰ ਵੀ ਕਹਿੰਦੇ ਹਨ। ਤੇ ਰਾਮ-ਚੰਦਰ ਦੀ ਵੀ ਪੂਜਾ ਸਾਰੇ ਕਰਦੇ ਨੇ, ਉਸ ਨੂੰ ਅਰਾਧਦੇ ਵੀ ਨੇ। ਮੇਰਾ ਸਾਹਿਬ ਸੱਚਾ ਪਾਤਸ਼ਾਹ ਤਾਂ ਮੈਨੂੰ ਹੋਕਾ ਦਿੰਦਾ ਹੈ ਕਿ :

"ਦੇਵ ਦੇਵਤਾਨ ਕੌ ਸੁਰੇਸ
ਦਾਨਵਾਨ ਕੌ ਮਹੇਸ਼
ਗੰਗਧਾਨ ਕੌ ਅਭੇਸ ਕਹੀਅਤੁ ਹੈਂ॥"

ਭਾਵ ਕਿ ਉਸ ਦਾ ਕੋਈ ਭੇਸ ਨਹੀਂ ਤੇ ਨਾ ਹੀ ਉਸਦਾ ਕੋਈ ਲਿਬਾਸ ਹੈ। ਇਹ ਐਸੀ ਬਾਣੀ ਜਿਸ ਦਾ ਅੰਤ ਨਹੀਂ ਪਾਇਆ ਜਾ ਸਕਦਾ।

"ਸਸੈ ਸੋਇ ਸ੍ਰਿਸਟਿ ਜਿਨਿ ਸਾਜੀ
ਸਭਨਾ ਸਾਹਿਬੁ ਏਕੁ ਭਇਆ॥
ਸੇਵਤ ਰਹੇ ਚਿਤੁ ਜਿਨ੍ ਕਾ ਲਾਗਾ
ਆਇਆ ਤਿਨ੍ ਕਾ ਸਫਲੁ ਭਇਆ॥ (ਪੰਨਾ ੪੩੨)

ਇਸ ਨੂੰ ਕਹਿੰਦੇ ਨੇ ਖ਼ੂਬੀਏ ਕਲਾਮ। ਔਰ ਅੱਗੇ 'ਸ' ਮੌਜੂਦ ਸੀ ਨਾ ਜੋ ਹਜ਼ੂਰ ਨੇ ਉਸੇ ਵੇਲੇ ਉਚਾਰਣ ਕਰ ਦਿੱਤਾ। ਇਹ ਹੈ ਗੁਰਮੁਖੀ ਅੱਖਰ। ਜਿਨ੍ਹਾਂ ਨੂੰ ਕੁਝ ਲੱਭ ਪਿਆ, ਜਿਨ੍ਹਾਂ ਨੇ ਕੁਝ ਪਾ ਲਿਆ, ਜਿਨ੍ਹਾਂ ਨੂੰ ਕੁਝ ਸਮਝ ਪੈ ਗਈ ਤੇ :

"ਦੇਵ ਦੇਵਤਾਨ ਕੌ ਸੁਰੇਸ
ਦਾਨਵਾਨ ਕੌ ਮਹੇਸ਼

ਗੰਗਧਾਨ ਕੌ ਅਭੇਸ ਕਹੀਅਤੁ ਹੈਂ॥'

ਰੰਗ ਮੈ ਰੰਗੀਨ ........... (ਦਸਮ ਗ੍ਰੰਥ)

ਰੰਗ ਬੜੇ ਚਮਕੀਲੇ ਤੇ ਸੋਹਣੇ ਹੁੰਦੇ ਨੇ ਤੇ ਰੰਗ-ਬਿਰੰਗੀਆਂ ਮੂਰਤਾਂ ਬਣਾਉਣ ਵਿਚ, ਰੰਗ-ਬਿਰੰਗੀਆਂ ਸੂਰਤਾਂ ਬਣਾਉਣ ਵਿਚ, ਰੰਗ-ਬਿਰੰਗੀ ਰਚਨਾ ਵਿਚ ਮੇਰਾ ਵਾਹਿਗੁਰੂ ਮਸਤ ਹੈ, ਲੀਨ ਹੈ।

"ਰੰਗ ਮੈ ਰੰਗੀਨ
ਰਾਗ ਰੂਪ ਮੈ ਪ੍ਰਬੀਨ

ਤੇ ਰਾਗ ਜਿਹੜੀ ਬੜੀ ਮਿੱਠੀ ਚੀਜ਼ ਹੈ। ਇਥੋਂ ਤਕ ਕਿ ਦੇਵਤਿਆਂ ਤੇ ਰਾਕਸ਼ਸ਼ਾਂ ਨੂੰ ਵੀ ਮੋਹ ਲੈਂਦੀ ਹੈ। ਵੈਰੀਆਂ ਨੂੰ ਵੀ ਆਪਣਾ ਮਿੱਤਰ ਬਣਾ ਲੈਂਦੀ ਹੈ ਤੇ ਜਿਹੜੀ ਪੱਥਰਾਂ ਨੂੰ ਵੀ ਪਿਗਲਾ ਦਿੰਦੀ ਹੈ। ਜਿਹੜੀ ਅਸਮਾਨ ਵਿਚੋਂ ਮੀਂਹ ਵਗਾਹ ਦਿੰਦੀ ਹੈ ਤੇ ਜਿਹੜੀ ਹਨੇਰੇ ਵਿਚ ਵੀ ਦੀਵੇ ਜਗਾ ਦਿੰਦੀ ਹੈ। ਇਸ ਰਾਗ ਵਿਚ ਮੇਰਾ ਵਾਹਿਗੁਰੂ ਲੀਨ ਹੈ।

"ਰੰਗ ਮੈ ਰੰਗੀਨ
ਰਾਗ ਰੂਪ ਮੈ ਪ੍ਰਬੀਨ
ਔਰ ਕਾਹੂ ਪੈ ਨ ਦੀਨ
ਸਾਧ ਅਧੀਨ ਕਹੀਅਤੁ ਹੈਂ॥"



ਕਿਸੇ ਦਾ ਵੀ ਗੁਲਾਮ ਨਹੀ ਹੈ ਉਹ। ਲੇਕਿਨ ਜਿਸ ਵੇਲੇ ਸਾਧ ਮਿਲ ਜਾਵੇ ਨਾ, ਉਸ ਦੇ ਅਧੀਨ ਹੈ ਉਹ। ਉਸਦਾ ਗੁਲਾਮ ਹੈ ਉਹ। ਉਸ ਦਾ ਕਹਿਣਾ ਮੰਨਦਾ ਹੈ ਉਹ ਤੇ ਉਸ ਦੇ ਬਚਨਾਂ ਵਿਚ ਵੀ ਬੱਧਾ ਹੈ ਉਹ। ਜਿਹੜੇ ਸਾਧੂ ਦੇ ਬਚਨਾਂ ਵਿਚ ਮੇਰਾ ਵਾਹਿਗੁਰੂ ਬੱਧਾ ਹੋਇਆ ਹੈ ਨਾ, ਉਹਦੇ ਵਾਸਤੇ ਰਾਗ ਬੈਰਾਗੀ ਵਿਚ "ਧੰਨ ਗੁਰੂ ਰਾਮਦਾਸ ਹੋਕਾ ਦਿੰਦਾ ਹੈ :

"ਸੰਤ ਜਨਾ ਮਿਲਿ ਹਰਿ ਜਸੁ ਗਾਇਓ॥
ਸੰਤਾ ਜਨਾ ਮਿਲਿ ਹਰਿ ਜਸੁ ਗਾਇਓ॥"

(ਪੰਨਾ ੭੨੦)

ਪਾਈਏ ਨਾ ਪਾਰ –

ਉਹ ਪਾਰਾਵਾਰ ਰਹਿਤ ਹੈ ਪ੍ਰਭੂ। ਅੱਜ ਤੱਕ ਉਸਦਾ ਕਿਸੇ ਨੇ ਵੀ ਅੰਤ ਨਹੀਂ ਪਾਇਆ। ਮੇਰਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ, ਜਿਨ੍ਹਾਂ ਨੇ ਆਪਣਾ ਮੌਜੂਦਾ ਰੂਪ ਦੇ ਕੇ ਤੁਹਾਨੂੰ ਆਪਣਾ "ਖਾਲਸਾ ਪੰਥ" ਸਾਜਿਆ। ਉਹ ਮੇਰਾ ਬਾਪੂ, ਗੁਜਰੀ ਦਾ ਦੁਲਾਰਾ, ਤੇਗ ਬਹਾਦੁਰ ਨੰਦਨ "ਸਾਹਿਬੀ ਕਲਿਆਣ" ਵਾਸਤੇ ਇਹ ਹੁਕਮ ਜਾਰੀ ਕਰਦੇ ਨੇ, ਜੇਕਰ ਸਾਡੇ ਮੰਨਣ ਵਿਚ ਆ ਜਾਵੇ ਤਾਂ ;

"ਤੇਜ ਹੂੰ ਕੇ ਤਰ ਹੈ

ਤੂੰ ਪ੍ਰਕਾਸ਼ ਦਾ ਰੌਸ਼ਨੀ ਦਾ, ਚਾਨਣੇ ਦਾ ਇਕ ਦਰੱਖਤ ਹੈਂ। ਕਈ ਸੱਜਣ ਇਹ ਸੁਣ ਕੇ ਹੈਰਾਨ ਹੋ ਜਾਂਦੇ ਨੇ ਕਿ ਉਸ ਦੇ ਚਾਨਣ ਦੀ ਮਿਸਾਲ ਇਕ ਦਰੱਖਤ ਨਾਲ ਕਿਉਂ ਦਿੱਤੀ ਗਈ ?

ਪਿਆਰਿਓ ! ਦਰੱਖਤ ਦੇ ਕਰੋੜਾਂ ਪੱਤੇ ਨੇ। ਔਰ ਹਰ ਪੱਤੇ ਦੇ ਅੰਦਰ ਉਹ ਮੌਜੂਦ ਹੈ। ਹਰ ਤਣੇ ਦੇ ਅੰਦਰ ਉਹ ਮੌਜੂਦ ਹੈ। ਇਥੋਂ ਤਕ ਕਿ ਛਿਲਕੇ ਵਿਚ ਉਹ ਮੌਜੂਦ ਹੈ, ਸ਼ਾਖ ਵਿਚ ਉਹ ਮੌਜੂਦ ਹੈ। ਜਿਸ ਤਰ੍ਹਾਂ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕਹਿੰਦੇ ਨੇ :

"ਬਟਕ ਬੀਜ ਮਹਿ ਰਵਿ ਰਹਿਓ

ਬਟਕ ਦਾ ਅਰਥ ਹੈ "ਬੋਹੜ"। ਉਸ ਦਾ ਜਿਹੜਾ ਬੀਜ ਹੈ ਨਾ, ਉਹ ਆਪਣੇ ਰੰਗ ਵਿਚ ਰੰਗਿਆ ਹੋਇਆ ਹੈ। ਬੋਹੜ ਦਾ ਜੋ ਬੀਜ ਹੈ, ਉਹ ਮਿਰਚ ਦੇ ਦਾਣੇ ਜਿੰਨਾ ਹੁੰਦਾ ਹੈ। ਉਸ ਦੇ ਜੋ ਟਾਹਣੇ ਨੇ, ਉਹ ਪੰਜਾਹ ਪੰਜਾਹ ਫੁੱਟ ਲੰਮੇ ਨੇ। ਉਸ ਦੀਆਂ ਜੜ੍ਹਾਂ ਮੁੜ ਕੇ ਪਾਤਾਲ ਨੂੰ ਲੱਗ ਗਈਆਂ ਨੇ। ਉਸਦੇ ਹੇਠਾਂ ਸੌ ਮੰਜਾ ਡੱਠ ਸਕਦਾ ਹੈ। ਲੇਕਿਨ ਉਸ ਬੀਜ ਨੂੰ ਵੇਖ ਕੇ ਕੋਈ ਮੰਨਣ ਨੂੰ ਤਿਆਰ ਨਹੀਂ ਕਿ ਇਸਦੇ ਟਾਹਣੇ ਪੰਜਾਹ-ਪੰਜਾਹ ਫੁੱਟ ਲੰਮੇ ਨੇ। ਪਰ ਜਿਸ ਵੇਲੇ ਉਹ ਬੀਜ, ਬੀਜ ਦੇਈਏ, ਬੋਹੜ ਉਗ ਪਏ। ਵੀਹਾਂ-ਪੰਝੀਆਂ ਵਰ੍ਹਿਆਂ ਬਾਅਦ ਜਿਸ ਵੇਲੇ ਉਸ ਦੇ ਟਾਹਣੇ ਫੈਲ ਜਾਣ, ਫਿਰ ਉਸ ਨੂੰ ਮੰਨਣਾ ਪਵੇਗਾ ਕਿ ਉਹ ਸਾਰੇ ਦਾ ਸਾਰਾ ਬੋਹੜ ਉਸ ਬੀਜ ਵਿਚ ਰਮਿਆ ਹੋਇਆ ਹੈ। ਜਿਸ ਤਰ੍ਹਾਂ ਬੋਹੜ ਦੇ ਬੀਜ ਵਿਚ ਬੋਹੜ ਦਾ ਸਾਰਾ ਦਰੱਖਤ ਰਮਿਆ ਹੋਇਆ ਹੈ। ਇਸ ਤਰ੍ਹਾਂ ਮੇਰਾ ਵੀ ਵਾਹਿਗੁਰੂ ਸਾਰੇ ਸੰਸਾਰ ਵਿਚ ਰਮਿਆ ਹੋਇਆ ਹੈ।

"ਬਟਕ ਬੀਜ ਮਹਿ ਰਵਿ ਰਹਿਓ ਜਾ ਕੋ ਤੀਨਿ ਲੋਕ ਬਿਸਥਾਰ ॥ ੩ ॥"

ਤੇਜ ਹੂੰ ਕੇ ਤਰ ਹੈ,

(ਪੰਨਾ ੩੪੦)

ਉਹ ਤੇਜ ਦਾ, ਰੌਸ਼ਨੀ ਦਾ, ਚਾਨਣੇ ਦਾ, ਪ੍ਰਕਾਸ਼ ਦਾ ਇਕ ਦਰੱਖਤ ਹੈ। ਕਰੋੜਾਂ ਪੱਤਿਆਂ ਨੂੰ ਪ੍ਰਕਾਸ਼ ਦੇ ਰਿਹਾ ਹੈਂ, ਕਰੋੜਾਂ ਜੀਵਾਂ ਨੂੰ ਪ੍ਰਕਾਸ਼ ਦੇ ਰਿਹਾ ਹੈਂ, ਕਰੋੜਾਂ ਤਾਰਿਆਂ ਨੂੰ ਵੀ ਪ੍ਰਕਾਸ਼ ਦੇ ਰਿਹਾ ਹੈ।

ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ

ਵਾਹਿਗੁਰੂ ਦੀ ਜੋਤ ਇਕ ਐਸੀ ਜੋਤ ਹੈ, ਇਸ ਨੂੰ ਹਨੇਰੀਆਂ, ਝੱਖੜ ਨਹੀਂ ਬੁਝਾ ਸਕੇ।

ਮੈਂ ਇਕ ਬਜ਼ੁਰਗ ਦਾ ਬਚਨ ਪੜ੍ਹਿਆ, ਉਸ ਨੇ ਟੀਕਾ ਕਰ ਦਿੱਤਾ ਗੁਰਮਤ ਤੇ। ਕਹਿਣ ਲੱਗਾ :

"ਕੁਛ ਤਿਣਕੇ ਐਸੇ ਭੀ ਹੈਂ,

ਇਸ ਏਮਲ ਮੇਂ,

ਜਿਸ ਕੋ ਬਰਖ ਜਲਾਅ ਨਹੀਂ ਸਕਤੀ।

ਪਿਆਰਿਆ, ਕੁਝ ਤਿਣਕੇ ਐਸੇ ਵੀ ਹਨ ਮੇਰੇ ਆਲਮ ਦੇ ਕਿ ਜਿਸ ਨੂੰ ਅੱਗ ਬੁਝਾ ਨਹੀਂ ਸਕਦੀ। ਜਿਸ ਨੂੰ ਬਿਜਲੀ ਸਾੜ ਨਹੀਂ ਸਕਦੀ।

ਦੀਏ ਜੋ ਖੂਨੇ ਜਿਗਰ ਸੇ ਜਲਤ ਹੈਂ,
ਉਨ ਕੋ ਆਂਧੀ ਬੁਝਾਅ ਨਹੀਂ ਸਕਤੀ।

ਜਿਨ੍ਹਾਂ ਲੋਕਾਂ ਨੇ ਆਪਣਾ ਖੂਨ ਤੇ ਤੇਲ ਪਾ ਕੇ ਦੀਵਾ ਬਾਲਿਆ ਹੈ, ਉਹ ਕਦੇ ਬੁੱਝ ਨਹੀਂ ਸਕਦਾ। ਇਸ ਲਈ ਵਾਹਿਗੁਰੂ ਦਾ ਦੀਵਾ, ਵਾਹਿਗੁਰੂ ਦੀ ਰੌਸ਼ਨੀ, ਵਾਹਿਗੁਰੂ ਦਾ ਚਾਨਣਾ ਕਦੇ ਬੁੱਝ ਨਹੀਂ ਸਕਦਾ। ਇਸ ਨੂੰ ਕੋਈ ਹਨੇਰੀ ਬੁਝਾਅ ਨਹੀਂ ਸਕਦੀ। ਇਥੇ ਬਾਬੇ ਨੇ ਚਾਨਣਾ ਕਰ ਦਿੱਤਾ ਜਗਨਨਾਥ ਪੁਰੀ ਵਿਚ :

ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ
ਤਾਰਿਕਾ ਮੰਡਲ ਜਨਕ ਮੋਤੀ॥
ਧੂਪੁ ਮਲਆਨਲੋ ਪਵਣੁ ਚਵਰੋ
ਕਰੇ ਸਗਲ ਬਨਰਾਇ ਫੂਲੰਤ ਜੋਤੀ॥ ੧॥
ਕੈਸੀ ਆਰਤੀ ਹੋਇ,
ਭਵ ਖੰਡਨਾ ਤੇਰੀ ਆਰਤੀ॥
ਅਨਹਤਾ ਸਬਦ ਵਾਜੰਤ ਭੇਰੀ॥੧॥ਰਹਾਉ॥ (ਪੰਨਾ ੬੬੩)



ਇਸੇ ਸ਼ਬਦ ਵਿਚ ਹੀ ਤੁਸੀਂ ਮਹਾਂਵਾਕ ਪੜ੍ਹੋਗੇ। ਸਾਹਿਬ ਹੋਕਾ ਦਿੰਦੇ ਨੇ, ਹਨੇਰੇ ਦੂਰ ਕਰਦੇ ਨੇ :

"ਸਭ ਮਹਿ ਚਾਨਣੁ ਹੋਇ ਤਿਸ ਕੈ ਚਾਨਣਿ
ਸਭ ਮਹਿ ਚਾਨਣੁ ਹੋਇ॥"

ਪਰ:

"ਗੁਰ ਸਾਖੀ ਜੋਤਿ ਪਰਗਟੁ ਹੋਇ॥

ਇਹ ਜੋਤ ਗੁਰੂ ਦੀ ਸਿਖਿਆ ਨਾਲ ਹੀ ਪ੍ਰਗਟ ਹੋਣੀ ਹੈ। ਇਸ ਲਈ ਜਿੰਨਾ ਚਿਰ ਤੂੰ ਗੁਰੂ ਦੀ ਸਿਖਿਆ ਤੇ ਅਮਲ ਨਹੀਂ ਕਰਦਾ, ਓਨਾ ਚਿਰ ਉਹ ਜੋਤ ਪ੍ਰਗਟ ਨਹੀਂ ਹੋ ਸਕਦੀ।

"ਰੰਗ ਮੈ ਰੰਗੀਨ
ਰਾਗ ਰੂਪ ਮੈ ਪ੍ਰਬੀਨ
..... ..... .....
ਕਾਮਨਾ ਕੀ ਖਾਨ ਹੈਂ
ਕਿ ਸਾਧਨਾ ਕੀ ਸ਼ਾਨ ਹੈਂ

ਬਿਰਕਤਤਾ ਕੀ ਬਾਨ ਹੈਂ
ਕਿ ਬੁੱਧ ਕੋ ਉਦਾਰ ਹੈਂ॥"

(ਅਕਾਲ ਉਸਤਤ)

ਉਸ ਦੇ ਲਾਗੇ ਹੋਵੋ ਜ਼ਰਾ, ਗੁਰੂ ਗੋਬਿੰਦ ਸਿੰਘ ਸਾਹਿਬ ਦੇ ਚਾਨਣੇ ਵਿਚੋਂ ਵੇਖੋ ਉਸ ਨੂੰ।

"ਸੁੰਦਰ ਸਰੂਪ ਹੈਂ
ਕਿ ਭੂਪਨ ਕੋ ਭੂਪ ਹੈਂ
ਕਿ ਰੂਪ ਹੂੰ ਕੋ ਰੂਪ ਹੈਂ ਕੁਮੱਤ ਕੋ ਪ੍ਰਹਾਰ ਹੈਂ॥

ਦੀਨਾਂ-ਦੁਖੀਆਂ ਨੂੰ ਤੂੰ ਦਾਨ ਦੇਣ ਵਾਲਾ ਹੈ। ਐ ਮੇਰੇ ਵਾਹਿਗੁਰੂ, ਜਦੋਂ ਮੈਂ ਤੈਨੂੰ ਵੇਖਿਆ ਤਾਂ ਮੈਨੂੰ ਪਤਾ ਲੱਗਾ :

"ਦੀਨਨ ਕੋ ਦਾਤਾ ਹੈਂ
ਗਨੀਮਨ ਕੋ ਗਾਰਕ ਹੈਂ
ਸਾਧਨ ਕੋ ਰਛੱਕ ਹੈਂ

ਤੂੰ ਮਹਾਂਪੁਰਸ਼ਾਂ, ਦਾਨਿਆਂ-ਸਿਆਣਿਆਂ ਦਾ ਰਾਖਾ ਹੈਂ। ਉਹਨਾਂ ਦੀ ਤੂੰ ਰਖਿਆ ਕਰਦਾ ਹੈਂ। ਔਰ ;



"ਗੁਨਨ ਕੋ ਪਹਾਰ ਹੈਂ॥"

ਹੇ ਵਾਹਿਗੁਰੂ ! ਤੂੰ ਗੁਣਾਂ ਦਾ ਸੁਮੇਲ ਪਰਬਤ ਹੈਂ। ਔਰ ਸੁਮੇਲ ਪਰਬੱਤ ਨੂੰ ਅੱਜ ਤਕ ਕੋਈ ਤੋਲ-ਮਾਪ ਨਹੀਂ ਸਕਿਆ। ਇਸ ਲਈ ਤੇਰੇ ਗੁਣ ਵੀ ਤੋਲੇ ਤੇ ਮਾਪੇ ਨਹੀਂ ਜਾ ਸਕਦੇ।

"ਸੰਤ ਜਨਾ ਮਿਲਿ ਹਰਿ ਜਸੁ ਗਾਇਓ॥
ਸੰਤ ਜਨਾ ਮਿਲਿ ਹਰਿ ਜਸੁ ਗਾਇਓ॥ (ਪੰਨਾ ੭੨੦)

ਸਾਹਿਬ ਗੁਰੂ ਗੋਬਿੰਦ ਸਿੰਘ ਜੀ ਦੇ ਬਚਨ ਹਨ :

ਜਿਨੈ ਤੋਹਿ ਧਿਆਇਓ
ਤਿਨੈ ਪੂਰਨ ਪ੍ਰਤਾਪ ਪਾਇਓ
ਸਰਬ ਧਨ ਧਾਮ ਫਲ
ਫੂਲ ਸੋਂ ਫਲਤ ਹੈਂ॥

(ਅਕਾਲ ਉਸਤਤ)

ਸੌਦੇਬਾਜ਼ੀ ਨੇ ਸਾਡੇ ਗੁਰਮਤਿ ਦੇ ਰਸਤੇ ਵਿਚ ਪ੍ਰਚਾਰ ਨੂੰ ਰੋੜਾ ਬਣਾ ਦਿੱਤਾ ਹੈ। ਸੌਦੇਬਾਜ਼ੀ ਦੀ ਇਹ ਕੰਧ ਖੜੀ ਹੋ ਗਈ ਹੈ। ਹੁਣ ਅਸੀਂ ਇਸ ਤਰ੍ਹਾਂ ਦੇ ਸੌਦੇ ਕਰਨ ਲੱਗ ਪਏ ਹਾਂ ਕਿ ਚੌਂਕੀ ਸੁਣੋਗੇ ਤਾਂ ਕੀ ਦੇਵੋਗੇ, ਦੋ ਚੌਂਕੀ ਸੁਣੋਗੇ ਤਾਂ ਕੀ ਦੇਵੋਗੇ ? ਫਿਰ ਪੰਥ ਕਿਸ ਤਰ੍ਹਾਂ ਉੱਨਤੀ ਕਰ ਜਾਵੇਗਾ ? ਪੰਥ ਵਿਚ ਕਿਸ ਤਰ੍ਹਾਂ ਰੂਹਾਨੀਅਤ ਆਵੇਗੀ ?

ਗਿ: ਮਾਨ ਸਿੰਘ ਜੀ ਕਹਿੰਦੇ ਮੈਂ ਉਹਨਾਂ ਵਿਚੋਂ ਹਾਂ ਜਿਹੜੇ ਇਹ ਗੱਲ ਕਹਿੰਦੇ ਹਨ ਕਿ ਨਾ ਮਾਇਆ ਚੰਗੀ ਹੈ ਤੇ ਨਾ ਹੀ ਮੰਦੀ ਹੈ। ਲੇਕਿਨ ਇਸ ਦੀ ਵਰਤੋਂ ਜਿਹੜੀ ਹੈ ਉਹ ਚੰਗੀ ਜਾਂ ਮੰਦੀ ਹੋ ਸਕਦੀ ਹੈ।

ਮਾਇਆ ਤਾਂ ਇਕ ਹੀ ਤਰ੍ਹਾਂ ਦੀ ਹੈ, ਲੇਕਿਨ ਉਸ ਨੂੰ ਵਰਤਣ ਦੇ ਢੰਗ ਅਲੱਗ-ਅਲੱਗ ਹਨ। ਇਕ ਦਿਪਾਲ ਪੁਰੀਆ, ਲੱਖਪਤੀ। ਨਸ਼ੇ ਵਿਚ ਮਸਤ ਹੋ ਗਿਆ ਮਾਇਆ ਦੇ। ਇੰਨੇ ਬਦਮਾਸ਼ ਗੁੰਡੇ ਬੁਲਾਏ ਤੇ ਕਿਹਾ ਸਾਰੇ ਪਾਸੇ ਤਲਾਸ਼ ਕਰੋ ਕਿ ਜਿਹੜੀ ਕਿਸੇ ਦੀ ਸੁੰਦਰ ਧੀ, ਭੈਣ, ਬੇਟੀ ਹੈ ਮੈਨੂੰ ਆ ਕੇ ਦੱਸੋ। ਇਹਨੇ ਅਨੇਕ ਲੜਕੀਆਂ ਦੇ ਜੱਤ-ਸੱਤ ਲੁੱਟੇ। ਅਨੇਕ ਲੜਕੀਆਂ ਨੂੰ ਕਲੰਕ ਲਾਏ। ਅਨੇਕ ਬੇਟੀਆਂ ਨੂੰ ਕਾਮਨਾ ਦੀ ਅੱਗ ਵਿਚ ਸਾੜਿਆ। ਔਰ ਉਥੇ ਇਕ ਬ੍ਰਾਹਮਣ ਵੀ ਰਹਿੰਦਾ ਸੀ। ਉਸਦੀ ਇਕੋ-ਇਕ ਲੜਕੀ ਹੈ ਤੇ ਉਸ ਲੜਕੀ ਨੂੰ ਸਾਰੇ ਹਿੰਦੂ-ਮੁਸਲਮਾਨ ਦੇਵੀ ਕਹਿੰਦੇ ਹਨ। ਅਬਲ ਤਾਂ ਉਹ ਘਰੋਂ ਬਾਹਰ ਨਿਕਲਦੀ ਨਹੀਂ ਔਰ ਜੇ ਕਿਤੇ ਜਾਣਾ ਪੈ ਜਾਵੇ ਜ਼ਰੂਰੀ ਕੰਮ ਮਾਂ-ਪਿਉ ਦੇ ਆਖੇ ਤਾਂ ਨਜ਼ਰ ਨੀਵੀਂ, ਜ਼ਬਾਨ ਤੇ ਰਾਮ ਤੇ ਸਿੱਧੀ ਕੰਮ ਵਾਲੇ ਥਾਂ ਤੇ ਉਥੋਂ ਸਿੱਧੀ ਆਪਣੇ ਘਰ। ਇੰਨੀ ਉੱਚੀ ਆਤਮਾ ਦੀ ਮਾਲਿਕ ਉਹ ਲੜਕੀ। ਦੂਜੇ ਪਾਸੇ ਦਿਪਾਲ ਪੁਰੀ ਦੇ ਬਦਮਾਸ਼ਾਂ ਨੂੰ ਜਦੋਂ ਇਸ ਲੜਕੀ ਦਾ ਪਤਾ ਲੱਗਾ ਤਾਂ ਉਹਨਾਂ ਨੇ ਦੱਸ ਪਾਈ ਕਿ ਫਲਾਣੇ ਬ੍ਰਾਹਮਣ ਦੀ ਲੜਕੀ ਬੜੀ ਸੁੰਦਰ ਹੈ। ਉਹ ਤੇਰੇ ਹੀ ਸ਼ਹਿਰ ਵਿਚ ਹੈ। ਫਿਰ ਉਸ ਦਿਪਾਲ ਪੁਰੀਏ ਨੇ ਕਿਸੇ ਨਾ ਕਿਸੇ ਤਰ੍ਹਾਂ ਮਾਇਆ ਦੇ ਵਿਚ ਮਸਤ ਹੋਏ ਬਦਚਲਣ ਨੇ, ਬੇਈਮਾਨ ਹਤਿਆਰੇ ਪਾਪੀ ਨੇ ਉਸ ਲੜਕੀ ਨੂੰ ਆਪਣੇ ਜਾਲ ਵਿਚ ਫਸਾ ਕੇ ਉਸਦਾ ਇਸਤਰੀ ਧਰਮ ਬਰਬਾਦ ਕਰ ਦਿੱਤਾ। ਉਸਨੂੰ ਕਲੰਕ ਲਗਾ ਦਿੱਤਾ, ਕਿਉਂਕਿ ਉਸਦਾ ਇਸਤਰੀ ਧਰਮ ਲੁੱਟਿਆ ਗਿਆ। ਛੁਟਕਾਰਾ ਪਾ ਕੇ ਜਦੋਂ ਉਹ ਘਰ ਆਈ ਤਾਂ ਖ਼ੂਨ ਦੇ ਅੱਥਰੂ ਰੋਈ। ਉਸ ਦਾ ਰੋਣਾ ਉਸਦੇ ਮਾਂ-ਪਿਉ ਕੋਲੋਂ ਝੱਲਿਆ ਨਾ ਜਾਵੇ। ਮਾਂ ਨੇ ਉਸਦੇ ਅੱਥਰੂ ਸਾਫ ਕੀਤੇ ਤੇ ਉਸ ਨੂੰ ਗਲ ਨਾਲ ਲਗਾ ਕੇ ਕਿਹਾ, "ਬੱਚੀਏ! ਮੈਂ ਤੈਨੂੰ ਬੜੇ ਚਾਵਾਂ ਨਾਲ ਪਾਲਿਆ ਹੈ। ਮੈਂ ਤੇਰੇ ਮੂੰਹ ਤੋਂ ਨਿਕਲੀ ਹੋਈ ਹਰ ਗੱਲ ਪੂਰੀ ਕੀਤੀ ਹੈ ਤੇ ਮੈਂ ਤੈਨੂੰ ਕਦੇ ਰੋਂਦੀ ਹੋਈ ਨਹੀਂ ਸੀ ਸੁਣਿਆ। ਲੇਕਿਨ ਅੱਜ ਤੂੰ ਹਾਲੋਂ-ਬੇਹਾਲ ਹੋ ਕੇ ਰੋ ਰਹੀ ਹੈਂ। ਤੂੰ ਮੈਨੂੰ ਦੱਸ ਹੋਇਆ ਕੀ ਹੈ ? ਔਰ ਜਿਹੜਾ ਭਾਣਾ ਵਰਤਿਆ ਸੀ, ਉਹ ਸਾਰਾ ਧੀ ਨੇ ਮਾਂ ਨੂੰ ਸੁਣਾਇਆ। ਸੁਣਦਿਆਂ ਸਾਰ ਮਾਂ ਕਲੇਜਾ ਘੁੱਟ ਕੇ ਨੁੱਕਰ ਵਿਚ ਬੈਠ ਗਈ। ਇਕ ਨੁੱਕਰੇ ਧੀ ਲੱਗੀ ਹੋਈ, ਇਕ ਨੁੱਕਰੇ ਮਾਂ ਲੱਗੀ ਹੋਈ। ਮਾਂ ਰੋ-ਰੋ ਕੇ ਕਹਿਣ ਲੱਗੀ, ਰਾਮ, ਅਸੀਂ ਤੇਰਾ ਨਾਮ ਹਰ ਰੋਜ਼ ਜਪਦੇ ਹਾਂ। ਤੇਰਾ ਨਾਂ ਲੈ ਕੇ ਹੀ ਅਸੀਂ ਪ੍ਰਸ਼ਾਦ ਪਾਣੀ ਛੱਕਦੇ ਹਾਂ। ਕੀ ਤੇਰਾ ਨਾਮ ਲੈਣ ਵਾਲਿਆਂ ਦੀ ਇਹੋ ਹਾਲਤ ਹੁੰਦੀ ਹੈ ? ਬਾਹਰੋਂ ਪੰਡਿਤ ਜੀ ਆਏ ਤੇ ਮਾਵਾਂ ਧੀਆਂ ਨੂੰ ਰੋਂਦੇ ਵੇਖ ਕੇ ਹੈਰਾਨ-ਪ੍ਰੇਸ਼ਾਨ ਹੋ ਗਏ। ਪੁੱਛਣ ਲੱਗੇ ਮਾਵਾਂ-ਧੀਆਂ ਰੋ-ਰੋ ਕੇ ਮਰਨ ਦੇ ਕਿਨਾਰੇ ਹੋ ਗਈਆਂ। ਕਾਰਨ ਕੀ ਹੈ ? ਇਸਤਰੀ ਨੇ ਆਪਣੇ ਪਤੀ ਨੂੰ ਸਾਰੀ ਗੱਲ ਸੁਣਾ ਦਿੱਤੀ ਤੇ ਜਿਸ ਵੇਲੇ ਉਸ ਦੇ ਪਿਤਾ ਨੇ ਸਾਰੀ ਦੁਰਘਟਨਾ ਆਪਣੇ ਕੰਨਾਂ ਨਾਲ ਸੁਣੀ

ਤੇ ਬ੍ਰਾਹਮਣ ਚੁੱਪ-ਚਾਪ ਕਮਰੇ ਅੰਦਰ ਚਲਾ ਗਿਆ ਤੇ ਅੰਦਰੋਂ ਕੁੰਡੀ ਬੰਦ ਕਰ ਲਈ ਤੇ ਬਾਅਦ ਵਿਚ ਉਸ ਨੂੰ ਮੋਇਆ ਹੋਇਆ ਬਾਹਰ ਕੱਢਿਆ, ਕਿਉਂਕਿ ਉਸ ਨੂੰ ਇਹ ਸਦਮਾ ਬਰਦਾਸ਼ਤ ਨਾ ਹੋ ਸਕਿਆ।

ਦਿਪਾਲ ਪੁਰੀਏ ਵਾਸਤੇ ਇਹ ਬਚਨ ਲਿਖੇ ਹਨ ਕਿ ਜਿਸ ਵੇਲੇ ਪ੍ਰਭਾਤ ਵੇਲਾ ਹੋਇਆ, ਜਦੋਂ ਇਸ ਨੇ ਕਰਵਟ ਬਦਲੀ ਤਾਂ ਇਸਦਾ ਬਦਨ ਫੱਟ ਗਿਆ। ਜ਼ਖਮਾਂ ਵਿਚੋਂ ਲਹੂ ਵਗਣ ਲੱਗ ਪਿਆ। ਇਸ ਨੂੰ ਇੰਝ ਪ੍ਰਤੀਤ ਹੋਇਆ, ਜਿਵੇਂ ਉਸਦੇ ਜ਼ਖਮਾਂ ਵਿਚ ਕੋਈ ਸੂਏ ਮਾਰ ਰਿਹਾ ਹੋਵੇ।

"ਫਰੀਦਾ ਵੇਖੁ ਕਪਾਹੈ ਜਿ ਥੀਆ

ਮੰਦੇ ਕਰਮ ਕਰਨ ਵਾਲਿਆਂ ਜ਼ਰਾ ਚੇਤਾ ਕਰੀਂ ਕਿ ਕਪਾਹ ਨਾਲ ਕੀ ਬੀਤਦੀ ਹੈ ? ਪਹਿਲਾਂ ਉਸ ਨੂੰ ਚੱਬਿਆ, ਫਿਰ ਉਸ ਨੂੰ ਵੇਲਿਆ, ਫਿਰ ਉਸ ਨੂੰ ਪੀਹ ਲਿਆ। ਫਿਰ ਉਸ ਨੂੰ ਕੱਤਿਆ, ਫਿਰ ਉਸ ਦਾ ਕਪੜਾ ਬੁਣਿਆ ਤੇ ਭੱਠੀ ਵਿਚ ਤਪਾਇਆ। ਫਿਰ ਪੱਟੜੀ ਤੇ ਮਾਰਿਆ ਤੇ ਕੈਂਚੀ ਨਾਲ ਕੱਟਿਆ, ਫਿਰ ਸੂਈ ਨੇ ਉਸ ਦਾ ਸੀਨਾ ਵਿਨ੍ਹਿਆ। ਇਹ ਹੈ ਕਪਾਹ ਦਾ ਦੁੱਖ।

ਮੰਦੇ ਅਮਲ ਕਰੇਦਿਆ<br>
ਏਹ ਸਜਾਇ ਤਿਨਾਹ॥"



(ਫਰੀਦ ਜੀ)

ਇਸ ਤੋਂ ਭਾਵ ਹੈ ਕਿ ਜਿਹੜੇ ਪਾਪੀ, ਕਰਮੀ, ਹਤਿਆਰੇ ਨੇ, ਇਹ ਸਾਰੀਆਂ ਸਜ਼ਾਵਾਂ ਇਨ੍ਹਾਂ ਨੂੰ ਦਿੱਤੀਆਂ ਜਾਣਗੀਆਂ। ਇਨ੍ਹਾਂ ਵਾਸਤੇ ਗੁਰੂ ਗ੍ਰੰਥ ਸਾਹਿਬ ਜੀ ਨੇ ਹੋਕਾ ਦਿੱਤਾ ਹੈ :

"ਕਰਦੇ ਹਾਏ ਹਾਇ॥<br>
ਕਰਦੇ ਹਾਏ ਹਾਇ॥<br>
ਪਾਪੀ ਕਰਮ ਕਮਾਵਦੇ<br>
ਕਰਦੇ ਹਾਏ ਹਾਇ॥<br>
ਨਾਨਕ ਜਿਉ ਮਥਨਿ ਮਾਧਾਣੀਆ<br>
ਤਿਉ ਮਥੇ ਧ੍ਰਮ ਰਾਇ॥ ੯॥

(ਪੰਨਾ ੧੪੨੫)

ਜਿਸ ਤਰ੍ਹਾਂ ਮਧਾਣੀ ਦਹੀਂ ਨੂੰ ਰਿੜਕਦੀ ਹੈ, ਇਸੇ ਤਰ੍ਹਾਂ ਧਰਮਰਾਜਾ ਪਾਪੀਆਂ ਨੂੰ ਰਿੜਕੇਗਾ। ਫਿਰ ਉਹ ਦੁਖ ਝੱਲਿਆ ਨਹੀਂ ਜਾਣਾ। ਇਹਨਾਂ ਵਾਸਤੇ ਗੁਰੂ ਜੀ ਕਹਿੰਦੇ ਹਨ ਕਿ ਐ ਮਨੁੱਖਾ ! ਜਨਮ ਤੇਰਾ ਮੁੱਕ ਗਿਆ ਹੈ, ਲੇਕਿਨ ਤੂੰ ਆਪਣਾ ਰਸਤਾ ਠੀਕ ਨਹੀਂ ਕੀਤਾ। ਤੂੰ ਆਪਣਾ ਰਸਤਾ ਨਹੀਂ ਸੁਧਾਰਿਆ। ਆਪਣਾ ਰਸਤਾ ਸੁਧਾਰ ਨਹੀਂ ਤਾਂ ਦੁਖੀ ਹੋਵੇਂਗਾ। ਬੜੇ-ਬੜੇ ਕਲੇਸ਼ ਝੱਲਣੇ ਪੈਣਗੇ।

ਲੱਖਪਤੀਏ ਨੂੰ ਸੂਈਆਂ ਚੁੱਭੀਆਂ, ਇਸ ਨੇ ਹਾਇ-ਹਾਇ ਕੀਤਾ। ਘਰਦਿਆਂ ਨੂੰ ਵੀ ਬਦਬੂ ਆਉਣ ਲੱਗੀ ਤੇ ਪਿੰਡ ਦੇ ਲੋਕਾਂ ਨੇ ਘਰਦਿਆਂ ਨੂੰ ਆਖਿਆ ਕਿ ਇਹ "ਕੌੜਾ" ਹੈ। ਅਛੂਤ ਦੀ ਬੀਮਾਰੀ ਦਾ ਇਹ ਰੋਗੀ ਹੈ, ਇਸ ਦੇ ਬਦਨ ਨੂੰ ਹਵਾ ਛੂਹ ਕੇ ਜੇ ਕਿਸੇ ਤੰਦਰੁਸਤ ਦੇ ਬਦਨ ਨੂੰ ਹਵਾ ਲੱਗ ਗਈ ਤਾਂ ਉਸ ਨੂੰ ਵੀ ਕੋੜ ਹੋ ਜਾਣ ਦਾ ਖਤਰਾ ਹੈ। ਇਸ ਲਈ ਇਹਨੂੰ ਘਰੋਂ ਬਾਹਰ ਕੱਢ ਦਿਉ। ਨਹੀਂ ਤਾਂ ਸਰਕਾਰੇ-ਦਰਬਾਰ ਸ਼ਿਕਾਇਤ ਕਰ ਦਿਆਂਗੇ। ਘਰਦਿਆਂ ਨੇ ਡਰਦੇ ਮਾਰੇ ਡੇਢ ਕੁ ਮੀਲ ਦੇ ਫਾਸਲੇ ਤੇ ਸ਼ਹਿਰੋਂ ਬਾਹਰ ਕੁੱਲੀ ਬਣਾ ਦਿੱਤੀ। ਹੇਠਾਂ ਵਿਛਾ ਦਿੱਤੀ ਲੋਈ ਤੇ ਉਪਰ ਲੱਖਪਤੀਏ ਨੂੰ ਲੰਮਾ ਪਾ ਦਿੱਤਾ। ਸਾਹਿਬ ਕਹਿੰਦੇ ਨੇ ਜੋ ਚੰਗੇ-ਮੰਦੇ ਕਰਮ ਕੀਤੇ ਨੇ, ਉਸ ਦਾ ਫਲ ਤੈਨੂੰ ਜ਼ਰੂਰ ਹੀ ਭੋਗਣਾ ਪੈਣਾ ਹੈ। ਕਰਮ ਕਦੇ ਤੈਨੂੰ ਛੱਡ ਕੇ ਨਹੀਂ ਜਾਏਗਾ। ਇਸ ਨੂੰ ਤੈਨੂੰ ਭੋਗਣਾ ਹੀ ਪੈਣਾ ਹੈ। ਇਸ ਲਈ ਚੰਗੇ ਕਰਮ ਕਰ, ਨੇਕ ਕਰਮ ਕਰ ਤਾਂਕਿ ਦਰਗਾਹ ਵਿਚ ਜਾਣ ਦਾ ਤੇਰਾ ਰਸਤਾ ਸੌਖਾ ਹੋ ਜਾਵੇ। ਕੋਈ ਅਗਰ ਇਸ ਦੇ ਪਿਆਲੇ ਵਿਚ ਚਾਵਲ ਪਾ ਜਾਵੇ ਤਾਂ ਕੁੱਤੇ ਵਾਂਗੂੰ ਮੂੰਹ ਥੱਲੇ ਕਰ ਕੇ ਖਾ ਲੈਂਦਾ ਹੈ। ਕਿਉਂਕਿ ਹੱਥ ਤਾਂ ਕੰਮ ਨਹੀਂ ਕਰਦੇ ਹਨ। ਹਾਇ-ਹਾਇ ਪਿਆ ਕਰਦਾ ਹੈ ਤੇ ਬਦਬੂ ਇੰਨੀ ਹੈ ਕਿ ਰਾਹੀਆਂ ਨੇ ਉਥੋਂ ਦੀ ਲੰਘਣਾ ਆਉਣਾ ਹੀ ਛੱਡ ਦਿੱਤਾ ਹੈ। ਸਾਹਿਬ ਗੁਰੂ ਗ੍ਰੰਥ ਸਾਹਿਬ ਜੀ ਕਹਿੰਦੇ ਹਨ ;

"ਨਾਮੁ ਧਿਆਇਨਿ ਸਾਜਨਾ
ਜਨਮ ਪਦਾਰਥੁ ਜੀਤਿ॥
ਨਾਨਕ ਧਰਮ ਐਸੇ ਚਵਹਿ
ਕੀਤੋ ਭਵਨੁ ਪੁਨੀਤ॥'

(ਪੰਨਾ ੧੪੨੫)

ਸਿਮਰ, ਮਨ ਇਕਾਗਰ ਕਰਕੇ ਸਿਮਰ। ਇੰਨਾ ਜ਼ਿਆਦਾ ਸਿਮਰ ਕਿ ਜਦੋਂ ਤੂੰ ਦਰਗਾਹ ਵਿਚੋਂ ਧਰਮ ਰਾਜੇ ਦੇ ਕੋਲੋਂ ਲੰਘੇਂ ਤਾਂ ਉਹ ਉਠ ਕੇ ਖਲੋ ਜਾਏ ਤੇ ਕਹੇ ਕਿ ਨਾਮ ਜਪਣ ਵਾਲੇ ਅਭਿਆਸੀ, ਤੂੰ ਤਾਂ ਮੇਰੀ ਦਰਗਾਹ ਵੀ ਪਵਿੱਤਰ ਕਰ ਦਿੱਤੀ।

ਜਿਥੇ ਕੋੜਾ ਲੰਮਾ ਪਿਆ ਹੈ, ਉਥੋਂ ਰਾਹੀਆਂ ਨੇ ਰਾਹ ਛੱਡ ਦਿੱਤਾ ਹੈ। ਕਿਉਂਕਿ ਉਥੋਂ ਬਦਬੂ ਆਉਂਦੀ ਹੈ। ਤਾਂ ਅੰਤਰਯਾਮੀ ਬਾਬੇ ਨਾਨਕ ਨੇ ਆਖਿਆ, "ਮਰਦਾਨਿਆ ! ਇਕ ਵਿਛੜੀ ਹੋਈ ਰੂਹ, ਇਕ ਵਿਛੜਿਆ ਹੋਇਆ ਕੁਕਰਮੀ ਆਪਣੇ ਕੀਤੇ ਹੋਏ ਕੁਕਰਮਾਂ ਦਾ ਕੋੜਾ ਫਲ ਭੋਗਦਾ ਹੋਇਆ, ਸ਼ਹਿਰ ਤੋਂ ਮੀਲ ਦੂਰ ਪਿਆ ਹੋਇਆ ਚੁਰੱਸਤੇ ਵਿਚ ਹਾਇ ਹਾਇ ਕਰਕੇ ਪੁਕਾਰਦਾ ਹੈ। ਉਸਦੀਆਂ ਚੀਖਾਂ ਹਵਾ ਰਾਹੀਂ ਮੇਰੇ ਕੰਨਾਂ ਤਕ ਪਹੁੰਚ ਗਈਆਂ ਨੇ ਮਰਦਾਨਿਆ............ ਚੱਲ ਚੱਲੀਏ ਤੇ ਉਸ ਦਾ ਇਲਾਜ ਕਰੀਏ।"

"ਨਾਨਕ ਨਾਮ ਚੜ੍ਹਦੀ ਕਲਾ,
ਤੇਰੇ ਭਾਣੇ ਸਰਬੱਤ ਦਾ ਭਲਾ॥"

ਰਸਤੇ ਵਿੱਚ ਜਾਂਦਿਆਂ ਮੀਂਹ ਵੀ ਬਹੁਤ ਵੱਸਿਆ। ਪਾਣੀ ਗੋਡੇ-ਗੋਡੇ ਤਕ ਪਹੁੰਚ ਗਿਆ। ਰਾਤ ਦੇ ਹਨੇਰੇ ਵਿਚ ਸਰਕਾਰ ਨੇ ਆਵਾਜ਼ ਮਾਰੀ ਕਿ ਕੁੱਲੀ ਦੇ ਮਾਲਕਾ, ਦਰਵਾਜ਼ਾ ਖੋਲ੍ਹ। ਮੀਂਹ ਬੜਾ ਵੱਸ ਰਿਹਾ ਹੈ। ਅਸੀਂ ਰਾਤ ਕੱਟਣੀ ਹੈ। ਇਹ ਹੈ ਸੰਤ ਬਾਬਾ ਨਾਨਕ। ਅਸਲੀ ਸੰਤ ਇਹੋ ਹੈ ਜਿਹੜਾ ਕਿਸੇ ਦਾ ਰੋਗ ਦੂਰ ਕਰ ਦੇਵੇ। ਜਦੋਂ ਉਸ ਨੇ ਬਾਹਰ ਆ ਕੇ ਦਰਵਾਜ਼ਾ ਖੋਲ੍ਹਿਆ ਤਾਂ ਚਾਰੋਂ ਪਾਸੇ ਚਾਨਣਾ ਹੀ ਚਾਨਣਾ। ਉਸ ਨੇ ਦੁਹਾਈ ਦਿੱਤੀ ਕਿ ਮਹਾਰਾਜ ! ਮੈਂ ਕੋਹੜਾ ਹਾਂ। ਮੈਂ ਕੁਕਰਮੀ ਹਾਂ, ਮੈਂ ਪਾਪੀ ਹਤਿਆਰਾ ਹਾਂ। ਤੁਸੀਂ ਮੇਰਾ ਨੂਰ ਹੋ। ਕਿਸੇ ਨੇਕ ਮਾਂ ਦੀ ਕੁੱਖ ਤੋਂ ਤੁਸੀਂ ਜਨਮ ਪਾਇਆ ਹੈ। ਕਿਸੇ ਨੇਕ ਬਾਪ ਦੀ ਕਮਾਈ ਖਾ ਕੇ ਤੁਸੀਂ ਪਲੇ ਹੋ। ਇਸ ਲਈ ਕਿਤੇ ਮੇਰੇ ਬਦਨ ਦੀ ਹਵਾ ਤੁਹਾਡੇ ਬਦਨ ਨੂੰ ਛੂਹ ਕੇ ਤੁਹਾਨੂੰ ਵੀ ਕੋਹੜ ਦੇ ਰੋਗ ਨਾਲ ਕਲੰਕਿਤ ਨਾ ਕਰ ਦੇਵੇ। ਇਸ ਲਈ ਤੁਸੀਂ ਇਥੋਂ ਚਲੇ ਜਾਵੋ। ਇਹ ਸੁਣ ਕੇ ਸਾਹਿਬਾਂ ਨੇ ਆਖਿਆ ਕਿ ਕੋਹੜ ਖਰੀਦਣ ਨਹੀਂ ਆਏ, ਬਲਕਿ ਕੋਹੜ ਹਟਾਉਣ ਆਏ ਹਾਂ। ਇਸ ਲਈ ਦਰਵਾਜ਼ਾ ਖੋਲ੍ਹ। ਕੋਹੜੇ ਨੇ ਦਰਵਾਜ਼ਾ ਖੋਲ੍ਹਿਆ ਸਰਕਾਰ ਅੰਦਰ ਆਏ ਤੇ ਮਰਦਾਨੇ ਨੇ ਦੁਹਾਈ ਪਾ ਦਿੱਤੀ ਕਿ ਸਾਹਿਬ ਬਦਬੂ ਬੜੀ ਹੈ। ਇਥੇ ਤਾਂ ਬੈਠਾ ਨਹੀਂ ਜਾਂਦਾ। ਤਾਂ ਸਾਹਿਬਾਂ ਨੇ ਜਵਾਬ ਦਿੱਤਾ ਕਿ ਮਰਦਾਨਿਆ, ਤੂੰ ਤੇ ਬੜਾ ਵੱਡਾ ਗਾਂਧੀ ਹੈ। ਤੇਰੇ ਕੋਲ ਤਾਂ ਬੜੀਆਂ ਵੰਨ-ਸੁਵੰਨੀਆਂ ਸੁਗੰਧੀਆਂ ਹਨ। ਇਸ ਲਈ ਸੁਗੰਧੀ ਵਾਲਾ ਡੱਬਾ ਖੋਲ੍ਹ। ਇਹ ਬਦਬੂ ਆਪੇ ਹੀ ਖੁਸ਼ਬੂ ਵਿਚ ਤਬਦੀਲ ਹੋ ਜਾਵੇਗੀ। ਮਰਦਾਨਾ ਕਹਿਣ ਲੱਗਾ ਕਿ ਮਹਾਰਾਜ ਮੈਂ ਤੁਹਾਡੀ ਰਮਜ਼ ਨਹੀਂ ਸਮਝੀ। ਤਾਂ ਸਾਹਿਬ ਕਹਿਣ ਲੱਗੇ ਤੇਰੇ ਕੋਲ ਕੀਰਤਨ ਦੀ ਦਾਤ ਜੁ ਹੋਈ, ਰਬਾਬ ਤੇਰੇ ਕੋਲ ਹੈ। ਇਸ ਲਈ ਕੱਢ ਗਿਲਾਫ ਵਿਚੋਂ। ਇਹ ਬਾਣੀ ਐਸੀ ਹੈ ਕਿ ਬਦਬੂ ਨੂੰ ਖੁਸ਼ਬੂ ਵਿਚ ਤਬਦੀਲ ਕਰ ਦੇਵੇਗੀ। ਇਸ ਵਾਸਤੇ ਸਾਹਿਬਾਂ ਨੇ ਇਹ ਅੱਖਰ ਵਰਤੇ :

"ਜੀਉ ਤਪਤੁ ਹੈ ਬਾਰੋ ਬਾਰ॥"

(ਪੰਨਾ ੬੬੧)

ਇਕ ਬਾਣੀ ਹੈ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਤੇ ਇਕ ਬਾਣੀ ਹੈ ਵਾਅਦਾ, ਇਕਰਾਰ।

"ਦਾਗ ਦੋਸ ਮੁਹਿ ਚਲਿਆ ਲਾਇ॥

ਜਿਹੜੇ ਗੁਨਾਹਾਂ ਦੇ ਦਾਗ ਨੇ, ਜਿਹੜੇ ਗੁਨਾਹਾਂ ਦੇ ਧੱਬੇ ਨੇ ਆਪਣੇ ਮੂੰਹ ਤੇ ਲਾ ਕੇ ਇਥੋਂ ਕਲੰਕੀ ਹੋ ਕੇ ਤੁਰਿਆ ਹੈ ਨਾ, ਉਹਨੂੰ :

"ਦਰਗਹ ਬੈਸਣ ਨਾਹੀ ਜਾਇ॥

ਭਾਵ ਕਿ ਉਸ ਨੂੰ ਵਾਹਿਗੁਰੂ ਦੇ ਦਰਬਾਰ ਵਿਚ ਬੈਠਣ ਜੋਗੀ ਜਗ੍ਹਾ ਨਹੀਂ ਮਿਲੇਗੀ। ਕਿਉਂਕਿ ਉਹ ਗੁਨਾਹਾਂ ਨਾਲ ਲਿਬੜਿਆ ਹੋਇਆ ਹੈ। ਇਹ ਸੁਣ ਕੇ ਕੋੜੇ ਦੀ ਚੀਖ ਨਿਕਲ ਗਈ ਤੇ ਕਹਿਣ ਲੱਗਾ ਦਾਸਾਂ, ਇਹ ਹਾਲਤ ਤੁਸੀਂ ਮੇਰੀ ਬਿਆਨ ਕਰ ਰਹੇ ਹੋ, ਇਸ ਲਈ

ਮੇਰਾ ਹੁਣ ਕੀ ਬਣੇਗਾ ? ਕੀ ਮੈਂ ਨਰਕਾਂ ਵਿਚ ਸੜ ਜਾਵਾਂਗਾ ? ਇਹ ਸੁਣ ਕੇ ਸਾਹਿਬਾਂ ਨੇ ਉਸ ਨੂੰ ਇਕ ਸੁਝਾਅ ਦਿੱਤਾ ਸੀ ਕਿ ਜੇ ਕੋਈ ਡੁੱਬਦਾ ਹੈ ਗੁਨਾਹਾਂ ਵਿਚ, ਕੁਕਰਮਾਂ ਵਿਚ, ਬਦਫੈਲੀਆਂ ਵਿਚ ਤੇ ਅਗਰ ਉਸ ਨੂੰ ਵਿਸਾਰ ਆ ਜਾਵੇ ਉਸ ਪ੍ਰਮਾਤਮਾ ਦੀ ਤੇ ਉਹ ਬਖਸ਼ਿਆ ਜਾਵੇਗਾ। ਕਿਉਂਕਿ ਉਹ ਬਖਸ਼ਣਹਾਰ ਹੈ।

"ਦਾਗ ਦੋਸੈ ਮੁਹਿ ਚਲਿਆ ਲਾਇ॥
ਦਰਗਹ ਬੈਸਣ ਨਾਹੀ ਜਾਇ॥"

(ਪੰਨਾ ੬੬੨)

ਇਕ ਦਿਨ ਦੇ ਸੁਣੇ ਹੋਏ ਕੀਰਤਨ ਨੇ ਐਸਾ ਅਸਰ ਕੀਤਾ ਕਿ ਉਹ ਤੰਦਰੁਸਤ ਹੋ ਗਿਆ। ਭਾਵ ਕਿ ਉਸ ਦਾ ਕੋੜ ਹੱਟ ਗਿਆ। ਫਿਰ ਉਸ ਦੀ ਯਾਦ ਵਿਚ ਉਥੇ ਗੁਰਦੁਆਰਾ ਵੀ ਬਣਿਆ ਤੇ ਕਈ-ਕਈ ਮੇਲੇ ਵੀ ਲੱਗਣ ਲੱਗ ਪਏ। ਇਸ ਲਈ ਜੇ ਤੂੰ ਵੀ ਚਾਹੁੰਦਾ ਹੈਂ ਮਨੁੱਖ ਕਿ ਤੇਰੇ ਨਾਮ ਦੇ ਵੀ ਮੇਲੇ ਲੱਗਣ ਤਾਂ :

"ਸੰਤ ਜਨਾ ਮਿਲਿ ਹਰਿ ਜਸੁ ਗਾਇਓ॥
ਸੰਤ ਜਨਾ ਮਿਲਿ ਹਰਿ ਜਸੁ ਗਾਇਓ॥"

ਹੇ ਗੁਰੂ ਕੇ ਪਿਆਰਿਓ ! ਇਹੋ ਮਨੁੱਖ ਦੀ ਜ਼ਿੰਦਗੀ ਹੈ, ਭਾਵ ਕਿ ਇਹ ਮਨੁੱਖਾ ਜਨਮ ਬੜੇ ਭਾਗਾਂ ਨਾਲ ਪ੍ਰਾਪਤ ਹੁੰਦਾ ਹੈ। ਇਸ ਲਈ ਤੂੰ ਇਸ ਨੂੰ ਐਵੇਂ ਨਾ ਗਵਾ। ਭਾਵ ਕਿ ਚੰਗੇ ਕਰਮ ਕਰ। ਚੰਗੀ ਸੰਗਤ ਕਰ, ਕਿਉਂਕਿ ਜਿਹੀ ਸੰਗਤ ਤੂੰ ਕਰੇਂਗਾ, ਤੈਨੂੰ ਉਹੋ ਜਿਹਾ ਹੀ ਫਲ ਪ੍ਰਾਪਤ ਹੋਵੇਗਾ। ਤੈਨੂੰ ਉਹੋ ਜਿਹਾ ਕਰਮ ਹੀ ਪ੍ਰਾਪਤ ਹੋਵੇਗਾ। ਜਿਸ ਤਰ੍ਹਾਂ ਦੀਪਾਲ ਪੁਰੀਏ ਨੇ ਮਾੜੇ ਕਰਮ ਕੀਤੇ ਤੇ ਉਸ ਨੂੰ ਉਸ ਦਾ ਫਲ ਵੀ ਮਾੜਾ ਮਿਲਿਆ। ਅਰਥਾਤ ਕਿ ਉਸ ਨੂੰ ਕੋਹੜ ਦਾ ਰੋਗ ਹੋ ਗਿਆ। ਲੇਕਿਨ ਇਸ ਦੇ ਰੋਗ ਦਾ ਇਲਾਜ ਉਸ ਬਾਣੀ ਨੇ ਹੀ ਕੀਤਾ। ਸੋ ਗੁਰਮੁਖੋ, ਕਹਿਣ ਤੋਂ ਭਾਵ ਇਹ ਹੈ ਕਿ ਕਿਸੇ ਵੀ ਰੋਗ ਦਾ, ਬੀਮਾਰੀ ਦਾ ਇਲਾਜ ਗੁਰੂ ਕੀ ਸੰਗਤ ਹੈ, ਗੁਰੂ ਕੀ ਬਾਣੀ ਹੈ। ਇਸ ਲਈ ਭੈੜੇ ਕੰਮ ਛੱਡ ਕੇ ਆਪਣੇ ਆਪ ਨੂੰ ਸਹੀ ਕੰਮਾਂ ਵਿਚ ਲਗਾਉ ਤਾਂਕਿ ਤੁਹਾਡੇ ਜੀਵਨ ਵਿਚ ਆਉਣ ਵਾਲਾ ਰਸਤਾ ਸੁੱਖਾਂ ਭਰਿਆ ਹੋਵੇ। ਉਸ ਵਿਚ ਕਿਸੇ ਪ੍ਰਕਾਰ ਦਾ ਦੁੱਖ ਨਾ ਹੋਵੇ। ਔਰ ਕੇਵਲ ਤੇ ਕੇਵਲ ਵਾਹਿਗੁਰੂ ਦਾ ਨਾਮ ਹੋਵੇ। ਇਸ ਤਰ੍ਹਾਂ ਤੁਹਾਡਾ ਲੋਕ ਸੁਖੀਆ ਤੇ ਪਰਲੋਕ ਸੁਹੇਲਾ ਹੋ ਜਾਵੇਗਾ।

"ਵਾਹਿਗੁਰੂ ਜੀ ਕਾ ਖਾਲਸਾ।
ਵਾਹਿਗੁਰੂ ਜੀ ਕੀ ਫਤਹਿ॥"

***

# ਦੂਜਾ ਵਿਆਹ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਐਸੀ ਬਾਣੀ ਹੈ ਜਿਸ ਵਿਚ ਵਾਹਿਗੁਰੂ ਦੀ ਬੜੀ ਉਪਮਾ ਕੀਤੀ ਹੋਈ ਹੈ। ਇਸ ਵਿਚ ਉਸ ਦੇ ਵੱਖ-ਵੱਖ ਰੂਪ ਦੱਸੇ ਗਏ ਹਨ ਕਿ ਉਹ ਕਿਸ ਤਰ੍ਹਾਂ ਆਪਣੇ ਪਿਆਰਿਆਂ ਨਾਲ ਮੇਲ ਕਰਦਾ ਹੈ।

"ਗੋਸਾਈ ਮਿਹੰਡਾ ਇਠੜਾ॥

(ਪੰਨਾ ੭੩)

ਸ਼ਬਦ ਤਾਂ 'ਇਠਾ' ਹੈ ਤੇ ਇਠਾ ਦਾ ਮਤਲਬ ਹੈ ਪਿਆਰਾ। ਔਰ ਹਜ਼ੂਰ ਨੇ ਅੱਗੇ 'ੜਾ' ਜੋੜ ਕੇ ਇਸ ਨੂੰ ਬੜਾ (LOVELY) ਜਿਹਾ ਬਣਾ ਦਿੱਤਾ ਹੈ, ਅਰਥਾਤ ਬੜਾ ਪਿਆਰਾ ਬਣਾ ਦਿੱਤਾ ਹੈ। ਇਸ ਤੋਂ ਭਾਵ ਹੈ ਕਿ ਮੇਰਾ ਵਾਹਿਗੁਰੂ ਮੈਨੂੰ ਬੜਾ ਪਿਆਰਾ ! ਕਿੰਨਾ-ਕੁ ਪਿਆਰਾ ਤਾਂ ਸਾਹਿਬ ਕਹਿੰਦੇ ਨੇ :



"ਅੰਮ ਅਬੇ ਥਾਵਹੁ ਮਿਠੜਾ॥

ਥਾਵਹੁ ਦਾ ਅਰਥ ਹੈ ਨਾਲੋਂ।

ਦੇਵੇ ਥਾਵਹੁ,

(ਪੰਨਾ ੭੩)

ਦਿੱਤਾ ਚੰਗਾ ਤੇ ;

'ਮਨਮੁਖ ਐਸਾ ਜਾਣੀਐ'

ਭਾਵ ਕਿ ਸਿੱਖ ਦੇਣ ਵਾਲੇ ਨਾਲੋਂ ਉਸ ਦੀ ਦਿੱਤੀ ਹੋਈ ਦਾਤ ਨੂੰ ਜ਼ਿਆਦਾ ਚੰਗਾ ਸਮਝਦਾ ਹੈ। ਔਰ ਫਿਰ ਜਿਹੜਾ ਦਿੱਤੀ ਹੋਈ ਦਾਤ ਨੂੰ ਵੱਡਾ ਸਮਝਦਾ ਹੈ ਤੇ ਦਾਤੇ ਨੂੰ ਛੋਟਾ ਸਮਝਦਾ ਹੈ ;

'ਮਨਮੁਖ ਐਸਾ ਜਾਣੀਐ'

ਭਾਵ ਜਿਹੜਾ ਇਸ ਤਰ੍ਹਾਂ ਦਾ ਹੈ, ਉਸ ਨੂੰ ਫਿਰ ਮਨਮੁਖ ਸਮਝੋ। ਉਸ ਨੂੰ ਅਕ੍ਰਿਤਘਣ ਸਮਝੋ।

"ਅੰਮ ਅਬੇ ਥਾਵਹੁ (ਪੰਨਾ ੭੩)

ਮਾਂ ਨਾਲੋਂ ਵੀ ਤੇ ਪਿਉ ਨਾਲੋਂ ਵੀ ਮੇਰਾ ਮਿੱਠਾ ਹੈ ਵਾਹਿਗੁਰੂ।

"ਮੈ ਜੁਗਿ ਜੁਗਿ ਦਯੈ ਸੇਵੜੀ॥

ਸ਼ਬਦ ਤਾਂ ਹੈ ਸੇਵਾ। ਲੇਕਿਨ ਵਾਹਿਗੁਰੂ ਨੇ 'ੜਾ' ਨਾਲ ਜੋੜ ਕੇ ਇਸ ਨੂੰ ਪਿਆਰਾ ਬਣਾ ਦਿੱਤਾ।

"ਗੁਰਿ ਕਟੀ ਮਿਹਡੀ ਜੇਵੜੀ॥

(ਪੰਨਾ ੭੪)

ਸਹਿਜੇ ਹੀ ਅਗਰ ਇਸ ਨੂੰ ਪੜ੍ਹਦੇ ਜਾਉ ਤਾਂ ਤੁਹਾਨੂੰ ਪਤਾ ਲੱਗ ਜਾਵੇਗਾ ਕਿ ਇਹ ਸੇਵੜਾ ਸ਼ਬਦ ਬੜਾ ਮਿੱਠਾ ਹੈ।

ਇਹ ਨਾਉ ਗਰੀਬ-ਨਿਵਾਜ ਹੈ

ਇਕ ਹੋਰ ਸਿਫਤ ਬਿਆਨ ਕਰਦੇ ਨੇ ਗੁਰੂ ਦੀ ਕਿ ਉਹਨਾਂ ਦਾ ਨਾਂ ਗਰੀਬ-ਨਿਵਾਜ਼ ਹੈ। ਮੁਗਲਾਂ ਦੇ ਵੇਲੇ ਸ਼ਬਦ ਦਾ ਬੜਾ ਨਿਰਾਦਰ ਹੁੰਦਾ ਰਿਹਾ ਹੈ, ਸ਼ਬਦਾਂ ਦੀ ਬੜੀ ਤੌਹੀਨ ਹੁੰਦੀ ਰਹੀ ਹੈ। ਜਿਹੜੇ ਸ਼ਬਦ ਰੱਬ ਨਾਲ ਜੋੜਨੇ ਚਾਹੀਦੇ ਨੇ, ਉਹ ਇਕ ਮਰ ਜਾਣ ਵਾਲੇ ਇਨਸਾਨ ਨਾਲ ਜੋੜੇ ਗਏ। ਇਹ ਹੈ ਸ਼ਬਦ ਕਾ ਨਿਰਾਦਰ।



ਜਿਹੜੇ ਚੰਗੇ ਮੁਸਲਮਾਨ ਨੇ, ਉਹ ਮਰਾਸੀਆਂ ਨੂੰ ਖੈਰਾਤ ਨਹੀਂ ਸੀ ਦਿੰਦੇ ਹੁੰਦੇ, ਕਿਉਂਕਿ ਇਹਨਾਂ ਦਾ ਪੀਰ ਸ਼ੈਤਾਨ ਹੈ। ਲੇਕਿਨ ਬਾਬੇ ਨਾਨਕ ਨੇ ਕਿਹਾ ਕਿ ਅਗਰ ਮੁਸਲਮਾਨਾਂ ਨੇ ਇਸ ਨੂੰ ਧੱਕਾ ਦਿੱਤਾ ਪਰ ਮੈਂ ਇਸ ਨੂੰ ਗਲ ਨਾਲ ਲਾਉਣਾ ਹੈ। ਸਰਕਾਰ ਨੇ ਸਾਰੀ ਜ਼ਿੰਦਗੀ ਮਰਦਾਨੇ ਨੂੰ ਆਪਣੇ ਨਾਲ ਰੱਖਿਆ ਹੈ। ਭੂਮੀਆ ਚੋਰ ਦੇ ਘਰ ਚਲੇ ਗਏ ਨੇ। ਉਸ ਨੂੰ ਨਿਵਾਜ਼ਿਆ ਹੈ, ਜਿਹੜਾ ਕਿ ਆਤਮਿਕ ਤੌਰ ਤੇ ਮਰ ਚੁੱਕਾ ਹੋਇਆ ਹੈ।

ਨਾਉਂ ਗਰੀਬ ਨਿਵਾਜ਼ ਹੈ

ਸੱਜਣ ਠੱਗ, ਜਿਸ ਦਾ ਚੋਲਾ ਸੰਤਾਂ ਵਰਗਾ ਤੇ ਪੱਗ ਭਾਈਆਂ ਵਰਗੀ ਪੋਚਵੀਂ। ਭਾਈ ਗੁਰਦਾਸ ਜੀ ਨੇ ਆਪਣੀ ਰਚਨਾ ਵਿਚ ਇਕ ਬਚਨ ਲਿਖਿਆ ਹੈ ;

"ਜੈਸੇ ਤਿਲ ਪੀੜ<br>
ਤੇਲ ਕਾਢੀਅਤ ਕਸਟੁ ਕੈ,<br>
ਤਾਂ ਤੇ ਹੋਇ ਦੀਪਕ<br>
ਜਰਾਏ ਉਜਿਆਰੋ ਜੀ॥"

(ਕਬਿੱਤ ਭਾਈ ਗੁਰਦਾਸ ਜੀ)

ਦੀਵਾ ਬਲੇ ਚਾਨਣਾ ਹੋ ਜਾਂਦਾ ਹੈ ਤੇ ਲੋਕੀ ਸਾਰੇ ਸੁਖੀ ਹੋ ਜਾਂਦੇ ਨੇ। ਪਰ ਇਹ ਨਹੀਂ ਜਾਣਦੇ ਕਿ ਇਹ ਦੀਵਾ ਬਲਿਆ ਕਿਸ ਤਰ੍ਹਾਂ ? ਪਹਿਲਾਂ ਤਿੱਲ ਬੀਜੇ ਫਿਰ ਉਹ ਪੱਕੇ, ਫਿਰ

ਉਹ ਵਢੇ, ਫਿਰ ਉਖਲੀ ਵਿਚ ਪਾ ਕੇ ਪੀਸਿਆ। ਇਤਨਾ ਕਸ਼ਟ ਪਾ ਕੇ ਦੀਵਾ ਬਲਿਆ।

ਨਾਉਂ ਗਰੀਬ-ਨਿਵਾਜ ਹੈ, ਬੇਮੁਹਤਾਜ। ਕਿਸੇ ਦੀ ਮੁਹਤਾਜੀ ਨਹੀਂ ਕਰਦਾ ਬਾਬਾ ਨਾਨਕ ! ਹਜ਼ੂਰ ਦੇ ਅੰਦਰ ਕਿਸੇ ਵੀ ਚੀਜ਼ ਨਾਲ ਮੋਹ ਨਹੀਂ ਸੀ। ਜਿਸ ਵੇਲੇ ਆਪ ਭਗਵੇਂ ਕਪੜੇ ਪਾ ਕੇ ਤੁਰੇ ਨੇ ਤਾਂ ਇਸਤਰੀ ਨੇ ਚਰਨ ਫੜ ਲਏ ਸੀ। ਲੇਕਿਨ ਹਜ਼ੂਰ ਉਸ ਦੇ ਮੋਹ ਜਾਲ ਵਿਚ ਨਹੀਂ ਫਸੇ। ਸੱਜੀ-ਖੱਬੀ ਲੱਤ ਪੁੱਤਰਾਂ ਨੇ ਫੜੀ ਹੋਈ ਸੀ ਤੇ ਕਹਿ ਰਹੇ ਸੀ ਪਿਤਾ ਜੀ, ਨਾ ਜਾਓ। ਲੇਕਿਨ ਸਰਕਾਰ ਮੋਹ ਵਿਚ ਨਹੀਂ ਫਸੇ। ਤਾਂ ਫਿਰ ਨਾਨਕੀ ਅੱਗੇ ਹੋਈ ਤੇ ਕਹਿਣ ਲੱਗੀ ਕਿ ਸਾਡਾ ਫਿਕਰ ਨਹੀਂ ਤੈਨੂੰ ਤਾਂ ਆ ਜਿਹੜੀ ਲੜ ਲੱਗੀ ਆ, ਇਸ ਦਾ ਫਿਕਰ ਕਰ। ਇਹ ਸੁਣ ਕੇ ਹਜ਼ੂਰ ਕਹਿਣ ਲੱਗੇ ਕਿ ਇਕ ਮੇਰਾ ਵਿਆਹ ਇਸ ਨਾਲ ਹੋਇਆ ਹੈ ਤੇ ਇਕ ਮੇਰਾ "ਦੂਜਾ ਵਿਆਹ" ਵੀ ਹੈ। ਤਾਂ ਭੈਣ ਇਹ ਗੱਲ ਸੁਣ ਕੇ ਚੌਂਕ ਉਠੀ ਕਿ ਨਾ ਮੈਂ ਵਾਗਾਂ ਫੜੀਆਂ, ਨਾ ਕੋਈ ਸ਼ਗਨ ਤੇ ਉਹ ਵਿਆਹ ਕਦੋਂ ਹੋ ਗਿਆ ? ਸਾਹਿਬ ਕਹਿੰਦੇ ਉਸ ਥਾਂ ਮੈਂ ਜ਼ਨਾਨੀ ਸੀ ਤੇ ਤੂੰ ਵਾਗਾਂ ਕਿਥੋਂ ਫੜਨੀਆਂ ਸੀ। ਤੁਸੀਂ ਜ਼ਨਾਨੀ ਤੇ ਤੁਹਾਨੂੰ ਕੋਈ ਵਿਆਹੁਣ ਆਇਆ। ਹਜ਼ੂਰ ਕਹਿਣ ਲੱਗੇ ਮੈਂ ਇਸਤਰੀ ਹਾਂ ਤੇ ਮੇਰਾ ਕੰਤ ਹੈ "ਸਤਿਨਾਮੁ-ਵਾਹਿਗੁਰੂ।" ਔਰ ਇਸਤਰੀ ਦਾ ਧਰਮ ਹੈ ਆਪਣੇ ਕੰਤ ਦੀ ਖੁਸ਼ੀ ਹਾਸਿਲ ਕਰਨ ਲਈ, ਆਪਣੇ ਮਾਲਿਕ ਦਾ ਮਨ ਪ੍ਰਸੰਨ ਕਰਨ ਲਈ ਸ਼ਿੰਗਾਰ ਕਰੇ। ਸਾਹਿਬ ਕਹਿੰਦੇ ਸ਼ਿੰਗਾਰ ਤਾਂ ਮੈਂ ਵੀ ਕਰਨਾ ਹੈ, ਮੇਰਾ ਵੀ ਤੇ ਮਾਲਿਕ ਹੈ। ਮੈਂ ਵੀ ਤੇ ਉਸ ਨੂੰ ਰਿਝਾਉਣਾ ਹੈ। ਪਰ ਮਹਾਰਾਜ ਕਹਿੰਦੇ ਮੈਂ ਆਪ ਪਰਸ ਲੈ ਕੇ ਤੇ ਆਪ ਮਾਰਕੀਟ ਵਿਚ ਜਾ ਕੇ ਦੁਕਾਨਦਾਰ ਨਹੀਂ ਲੜਦਾ ਕਿ ਮੈਨੂੰ ਲਿਪਸਟਿਕ ਦੇਈਂ, ਮੈਨੂੰ ਪਾਊਡਰ ਦੇਵੀਂ, ਮੈਨੂੰ ਚੂੜੀਆਂ ਦੇਵੀਂ। ਮੈਂ ਮਾਲਿਕ ਦੀ ਕਮਾਈ ਕੱਚ ਦੀਆਂ ਚੂੜੀਆਂ 'ਤੇ ਬਰਬਾਦ ਨਹੀਂ ਕਰਨੀ। ਮੈਂ ਮਾਲਿਕ ਦੀ ਕਮਾਈ ਸਿਨੇਮਾ ਹਾਲ ਵਿਚ ਨਹੀਂ ਫੂਕਣੀ। ਫਿਰ ਭੈਣ ਕਹਿਣ ਲੱਗੀ ਕਿ ਤੁਸੀਂ ਕਿਸ ਤਰ੍ਹਾਂ ਪਤੀ ਨੂੰ ਰਿਝਾਵੋਗੇ ?

"ਮੈਂ ਕਾਮਨਾ ! ਮੇਰਾ ਕੰਤ ਕਰਤਾਰ
ਜੇਹਾ ਉਹ ਕਰਾਏ
ਤੇਹਾ ਉਹ ਕਰੀ ਸ਼ਿੰਗਾਰ ॥"

ਭਾਵ ਕਿ ਮੈਂ ਆਪਣੇ ਗੁਣਾਂ ਨਾਲ ਖੁਸ਼ ਕਰਾਂਗਾ ਵਾਹਿਗੁਰੂ ਨੂੰ। ਮੈਂ ਆਪਣੀਆਂ ਖੂਬੀਆਂ ਨਾਲ ਖੁਸ਼ ਕਰਾਂਗਾ ਵਾਹਿਗੁਰੂ ਨੂੰ। ਮੈਂ ਆਪਣੀਆਂ ਸਿਫ਼ਤਾਂ ਨਾਲ ਰਿਝਾਵਾਂਗਾ ਵਾਹਿਗੁਰੂ ਨੂੰ।

"ਕਰ ਕਰਿ ਕਰਤਾ ਕੰਗਨ ਪਹਿਰੈ"

(ਪੰਨਾ ੩੫੯)

ਰਿਝਾਵਾਂਗਾ ਮੈਂ ਵਾਹਿਗੁਰੂ ਨੂੰ। ਤੇ ਜਿਸ ਵੇਲੇ ਵਾਹਿਗੁਰੂ ਮੇਰੇ 'ਤੇ ਪ੍ਰਸੰਨ ਹੋ ਜਾਵੇਗਾ ਨਾ, ਫਿਰ ਉਹ ਜਿਹੋ ਜਿਹਾ ਸ਼ਿੰਗਾਰ ਲਿਆ ਕੇ ਮੈਨੂੰ ਦੇਵੇਗਾ, ਉਹ ਮੈਨੂੰ ਜਾਇਜ਼ ਹੈ। ਮੈਂ ਆਪ ਨੋਟਾਂ ਨਾਲ ਜੇਬ ਭਰ ਕੇ, ਬਜ਼ਾਰ ਜਾ ਕੇ ਉਹ ਨੋਟ ਨਹੀਂ ਫੂਕਣੇ। ਮੈਂ ਸਤਿਆਨਾਸ਼ ਨਹੀਂ

ਕਰਨੀ ਕਮਾਈ ਆਪਣੇ ਮਾਲਿਕ ਦੀ। ਬਲਕਿ ਮੈਂ ਤਾਂ ਆਪਣੇ ਮਾਲਿਕ ਦੀ ਕਮਾਈ ਸੰਭਾਲ ਕੇ ਰੱਖਣੀ ਹੈ। ਨਾਨਕੀਏ ! ਸੁਲੱਖਣੀ ਦੇ ਤੇ ਮੇਰੇ ਸੰਜੋਗ ਨਾਲ ਦੋ ਕਾਕੇ ਪੈਦਾ ਹੋਏ ਨੇ। ਤੇ ਮੇਰੇ ਔਰ ਵਾਹਿਗੁਰੂ ਪਤੀ ਦੇ ਸੰਜੋਗ ਨਾਲ ਕਈ ਕਰੋੜ ਕਾਕੇ ਪੈਦਾ ਹੋਏ ਨੇ। ਕਰੋੜਾਂ ਦੁਨੀਆਂ ਪੈਦਾ ਹੋਈ ਹੈ। ਮੈਂ ਉਹਨਾਂ ਕਰੋੜਾਂ ਦੇ ਦੁਖ ਵੇਖਾਂ ਕਿ ਇਨ੍ਹਾਂ ਦੋਹਾਂ ਦੇ ਦੁੱਖ ਵੇਖਾਂ। ਤੂੰ ਆਪ ਹੀ ਮੈਨੂੰ ਸਮਝਾ। ਮੈਂ ਉਹਨਾਂ ਕਰੋੜਾਂ ਦੀ ਤੰਦਰੁਸਤੀ ਬਰਕਰਾਰ ਰੱਖਣੀ ਹੈ। ਮੈਂ ਉਹਨਾਂ ਕਰੋੜਾਂ ਦੇ ਭਲੇ ਵੱਲ ਵੇਖਣਾ ਹੈ। ਔਰ ਇਹਨਾਂ ਦਾ ਰਾਖਾ ਆਪ ਕਰਤਾਰ ਹੋਵੇਗਾ।

ਨਾਉ ਗਰੀਬ-ਨਿਵਾਜ਼ ਹੈ,
ਬੇਮੁਹਤਾਜੁ॥

..... .....

ਸਤਿਗੁਰੁ ਮੇਰਾ ਬੇਮੁਹਤਾਜੁ॥

ਗੁਰੂ ਕੀ ਲੀਲ੍ਹਾ ਅਨੰਤ ਹੈ। ਗੁਰੂ ਕੀ ਲੀਲ੍ਹਾ ਬੇਅੰਤ ਹੈ। ਕਈ ਲੋਕੀ ਗੁਰੂ ਨੂੰ ਛੱਡ ਕੇ ਇੱਧਰ-ਉੱਧਰ ਭੱਜਦੇ-ਫਿਰਦੇ ਨੇ। ਔਰ ਕੋਈ ਦਿਨ ਐਸਾ ਨਹੀਂ ਕਿ ਜਦੋਂ ਬਾਬੇ ਨੇ ਇਕ-ਅੱਧਾ ਕੌਤਕ ਨਾ ਕੀਤਾ ਹੋਵੇ। ਭਾਈ ਗੁਰਦਾਸ ਜੀ ਨੇ ਗੁਰੂ ਦੀਆਂ ਕਈ ਵਡਿਆਈਆਂ ਬਿਆਨ ਕੀਤੀਆਂ ਨੇ। ਇਕ ਥਾਂ ਕਹਿੰਦੇ ਨੇ :



ਨਮਸਕਾਰੁ ਗੁਰਦੇਵ ਕੋ,
ਧੰਨੁ ਧੰਨੁ ਸਤਿਗੁਰ ਪੁਰਖੁ
ਨਿਰੰਕਾਰਿ ਆਕਾਰੁ ਬਣਾਇਆ।

ਮੈਂ ਸਤਿਗੁਰ ਨੂੰ ਇਸ ਕਰਕੇ ਧੰਨ-ਧੰਨ ਕਹਿੰਦਾ ਹਾਂ, ਕਿਉਂਕਿ ਵਾਹਿਗੁਰੂ ਨੇ ਹੀ ਆਪਣੀ ਸ਼ਕਲ ਬਦਲ ਕੇ ਤੇ ਨਾਨਕ ਦੀ ਸ਼ਕਲ ਬਣਾ ਦਿੱਤੀ ਹੈ।

"ਨਿਰੰਕਾਰਿ ਆਕਾਰੁ ਬਣਾਇਆ।
ਧੰਨੁ ਧੰਨੁ ਸਤਿਗੁਰ ਸਿੱਖ ਸੁਣਿ
ਚਰਣਿ ਸਰਣਿ ਗੁਰਸਿਖ ਜੁਆਇਆ।

(ਭਾਈ ਗੁਰਦਾਸ ਜੀ)

ਇਸ ਤੋਂ ਭਾਵ ਹੈ ਕਿ ਉਹ ਸਿੱਖ ਧੰਨ-ਧੰਨ ਹੈ, ਜੋ ਗੁਰੂ ਦੀਆਂ ਸਿਫ਼ਤਾਂ ਸੁਣ ਕੇ, ਕਿਸੇ ਸਤਿਸੰਗੀ ਨਾਲ ਰਲ ਕੇ ਸਾਧ-ਸੰਗਤਿ ਵਿਚ ਆ ਗਿਆ। ਇਥੇ ਆਉਂਦਿਆਂ ਸਾਰ ਸਤਿਗੁਰਾਂ ਦੇ ਦਰਸ਼ਨ ਕੀਤੇ।

"ਪਰਦਖਣਾ ਡੰਡਾਉਤ ਕਰਿ

ਫਿਰ ਸਤਿਗੁਰਾਂ ਦੇ ਚਾਰ-ਚੁਫੇਰੇ ਪ੍ਰਕਰਮਾ ਕੀਤੀ। ਫਿਰ ਸਤਿਗੁਰਾਂ ਨੂੰ ਮੱਥਾ ਟੇਕਿਆ ਤੇ ਅੰਮ੍ਰਿਤ ਬਾਣੀ ਦਾ ਕੀਰਤਨ ਸੁਣਿਆ। ਫਿਰ ਗਰੀਬ-ਨਿਵਾਜ਼ ਦੇ ਦਰਬਾਰ ਵਿਚ ਬੈਠ

ਗਿਆ ਤੇ ਸਾਧ-ਸੰਗਤਿ ਦੇ ਸਰੋਵਰ ਵਿਚ ਟੁੱਬੀ ਲਾ ਕੇ ਨਿਹਾਲ-ਨਿਹਾਲ ਹੋ ਗਿਆ। ਇਸੇ ਸ਼ਬਦ ਵਿਚ ਭਾਈ ਗੁਰਦਾਸ ਜੀ ਨੇ ਤੁੱਕ ਲਿਖੀ ਹੈ ;

"ਭਾਉ ਭਗਤਿ ਗੁਰਸਿੱਖ ਵਿਚਿ
ਹੋਇ ਦਇਆਲੁ ਗੁਰੁ ਮੁਹਿ ਲਾਇਆ।

ਸਿੱਖ ਵਿਚ ਪ੍ਰੇਮਾ-ਭਗਤੀ ਸੀ ਤੇ ਗੁਰੂ ਨੇ ਦਇਆਲੂ ਹੋ ਕੇ ਉਸ ਨੂੰ ਆਪਣੇ ਕੰਠ ਨਾਲ ਲਗਾ ਲਿਆ। ਫਿਰ ਉਸ ਕੋਲੋਂ ਕੁਝ ਚੀਜ਼ਾਂ ਖੋਹ ਲਈਆਂ।

"ਕਾਮੁ ਕਰੋਧੁ ਵਿਰੋਧੁ ਹਰਿ
ਲੋਭੁ, ਮੋਹੁ, ਅਹੰਕਾਰੁ ਤਜਾਇਆ।

ਇਹ ਛੇ ਚੀਜ਼ਾਂ ਸਤਿਗੁਰਾਂ ਨੇ ਸਿੱਖ ਕੋਲੋਂ ਖੋਹ ਲਈਆਂ। ਕਾਮ ਖੋਹ ਲਿਆ, ਕ੍ਰੋਧ ਖੋਹ ਲਿਆ, ਵਿਰੋਧ ਖੋਹ ਲਿਆ, ਲੋਭ ਖੋਹ ਲਿਆ ਤੇ ਮੋਹ ਅਹੰਕਾਰ ਵੀ ਖੋਹ ਲਿਆ। ਔਰ ਇੰਨਾ ਚੀਜ਼ਾਂ ਦੇ ਬਦਲੇ ਸਤਿਗੁਰੂ ਨੇ ਸੱਤ ਚੀਜ਼ਾਂ ਸਿੱਖ ਦੀ ਝੋਲੀ ਵਿਚ ਪਾਈਆਂ।

ਕਾਮੁ ਕਰੋਧੁ ਵਿਰੋਧੁ ਹਰਿ
ਲੋਭੁ ਮੋਹੁ ਅਹੰਕਾਰੁ ਤਜਾਇਆ।
ਸਤੁ ਸੰਤੋਖੁ ਦਇਆ ਧਰਮੁ
ਨਾਮੁ ਦਾਨੁ ਇਸਨਾਨੁ ਦ੍ਰਿੜਾਇਆ।



(ਭਾਈ ਗੁਰਦਾਸ ਜੀ, ਵਾਰ ੧੧/੩)

ਪ੍ਰਗਟੇ ਨਾਨਕ ਰਾਏ ਪਿਆਰੇ,
ਪ੍ਰਗਟੇ ਨਾਨਕ ਰਾਏ॥

ਹੁਣ ਕੋਈ ਆਦਮੀ ਭਾਵੇਂ ਸੋਨੇ ਦਾ ਛੱਤਰ ਬਣਾ ਕੇ ਫਿਰਦਾ ਹੋਵੇ। ਇਸ ਵਿਚ ਕੋਈ ਨਵੀਂ ਗੱਲ ਨਹੀਂ। ਜਦੋਂ ਨਾਨਕ-ਨਿਰੰਕਾਰੀ ਨੇ ਇਸ ਤਖ਼ਤਾ ਜ਼ਮੀਨ ਤੇ ਆਪਣੇ ਕਦਮ ਰੱਖ ਕੇ ਨਿਹਾਲ ਕੀਤਾ, ਉਦੋਂ ਦੀ ਹਾਲਤ ਕੀ ਹੈ ?

"ਚਾਰਿ ਵਰਨਿ ਚਾਰਿ ਮਜਹਬਾਂ,
ਜਗਿ ਵਿਚਿ ਹਿੰਦੂ ਮੁਸਲਮਾਣੇ।
ਖੁਦੀ ਬਖੀਲਿ ਤਕਬਰੀ,
ਖਿੰਚੋਤਾਣਿ ਕਰੇਨਿ ਧਿਙਾਣੇ।
ਗੰਗ ਬਨਾਰਸਿ ਹਿੰਦੂਆਂ,
ਮਕਾ ਕਾਬਾ ਮੁਸਲਮਾਣੇ।
ਸੁੰਨਤਿ ਮੁਸਲਮਾਣ ਦੀ,
ਤਿਲਕ ਜੰਞੂ ਹਿੰਦੂ ਲੋਭਾਣੇ।

ਰਾਮ ਰਹੀਮ ਕਹਾਇਦੇ,
ਇਕੁ ਨਾਮੁ ਦੁਇ ਰਾਹ ਭੁਲਾਣੇ।
ਬੇਦ ਕਤੇਬ ਭੁਲਾਇ ਕੈ
ਮੋਹੇ ਲਾਲਚ ਦੁਨੀ ਸੈਤਾਣੇ।
ਸਚੁ ਕਿਨਾਰੇ ਰਹਿ ਗਿਆ
ਖਹਿ ਮਰਦੇ ਬਾਮ੍ਹਣਿ ਮਉਲਾਣੇ।
ਸਿਰੋ ਨ ਮਿਟੇ ਆਵਣਿ ਜਾਣੇ॥ ੨੧॥

(ਭਾਈ ਗੁਰਦਾਸ ਜੀ, ਵਾਰ ੧/੨੧)

ਭਈ ਗਿਲਾਨਿ ਜਗਤ੍ਰਿ ਵਿਚਿ
ਚਾਰਿ ਵਰਨਿ ਆਸ੍ਰਮ ਉਪਾਏ।
ਦਸਿ ਨਾਮਿ ਸੰਨਿਆਸੀਆ
ਜੋਗੀ ਬਾਰਹ ਪੰਥਿ ਚਲਾਏ।"

ਭਾਰਤਵਰਸ਼ ਦੀ ਹਾਲਤ ਕੀ ਸੀ ਉਦੋਂ ?

"ਭਈ ਗਿਲਾਨਿ ਜਗਤ੍ਰਿ ਵਿਚਿ"

ਨਫ਼ਰਤ ਫੈਲ ਗਈ ਦੁਨੀਆਂ ਵਿੱਚ। ਚਾਰ ਵਰਣ ਬਣ ਗਏ, ਚਾਰ ਆਸ਼ਰਮ ਬਣ ਗਏ। ਇਕ-ਦੂਜੇ ਨੂੰ ਕੋਈ ਨਹੀਂ ਮੰਨਦਾ। ਆਪੋ-ਧਾਪੀ ਪੈ ਗਈ। ਟੋਲੀਆਂ ਬਣ ਗਈਆਂ, ਪਾਰਟੀਆਂ ਬਣ ਗਈਆਂ। ਇਥੋਂ ਤੱਕ ਕਿ ਆਪੋ-ਆਪਣੇ ਝੰਡੇ ਵੀ ਵੱਖਰੇ ਹੋ ਗਏ। ਆਪੋ-ਆਪਣੇ ਨਾਮ ਦੀ ਜੈ-ਜੈਕਾਰ ਕਰਵਾਉਣ ਲੱਗ ਪਏ। ਆਪੋ-ਆਪਣੀ ਪੂਜਾ ਵਿਚ ਸਾਰੇ ਪ੍ਰਵਿਰਤ ਹੋ ਗਏ। ਐਸੀ ਹਿੰਦੁਸਤਾਨ ਦੀ ਉਦੋਂ ਦੁਰਗਤੀ ਸੀ।

ਇਕ ਕਾਂਡ ਹੈ ਹਿੰਦੁਸਤਾਨ ਦਾ ਜਿਸ ਨੂੰ ਕਹਿੰਦੇ ਨੇ "ਗਜ਼ਨਵੀਂ ਦੀ ਮੰਡੀ"। ਉਸ ਮੰਡੀ ਵਿਚ ਬੱਕਰਾ ਵਿਕਦਾ ਹੈ, ਛੱਤਰਾ ਵਿਕਦਾ ਹੈ, ਬੈਲ ਵਿਕਦਾ ਹੈ, ਸੰਢਾ ਵਿਕਦਾ ਹੈ, ਮੱਝ ਵਿਕਦੀ ਹੈ ਤੇ ਮੁਰਗਾ ਵੀ ਵਿਕਦਾ ਹੈ। ਉਥੇ ਤਿੱਤਰ ਦਾ ਮੁੱਲ ਤੇ ਤਿੰਨ ਰੁਪਏ ਹੈ, ਮੁਰਗੇ ਦਾ ਮੁੱਲ ਤੇ ਪੰਜ ਰੁਪਏ ਹੈ, ਬਟੇਰੇ ਦਾ ਮੁੱਲ ਤੇ ਦੋ ਰੁਪਏ ਹੈ। ਲੇਕਿਨ "ਗਜ਼ਨਵੀਂ ਦੀ ਮੰਡੀ" ਵਿਚ ਹਿੰਦੁਸਤਾਨ ਦੀ ਲੜਕੀ ਦਾ ਮੁੱਲ ਕੇਵਲ ਦੋ ਪੈਸੇ ਹੀ ਹੈ। ਦੋ ਪੈਸਿਆਂ ਪਿੱਛੇ ਇਸਦੀ ਇੱਜ਼ਤ ਵੇਚੀ ਜਾਂਦੀ ਹੈ। ਇਹ ਘਰ-ਘਾਟ ਤੋਂ ਅਲੱਗ ਹੋ ਜਾਂਦੀ ਹੈ, ਆਪਣੇ ਸੰਸਕਾਰਾਂ ਤੋਂ ਅਲੱਗ ਹੋ ਜਾਂਦੀ ਹੈ। ਐਸੀ ਅਜ਼ੀਬੋ-ਗਰੀਬ ਉਹ ਗਜ਼ਨਵੀਂ ਦੀ ਮੰਡੀ ਹੈ। ਹੇ ਬਾਬਾ ਨਾਨਕ ! ਧੰਨ ਹੈਂ ਤੂੰ ਕਿ ਤੂੰ ਐਸੀ ਬੁਨਿਆਦ ਰੱਖੀ ਕਿ ਉਸ ਗਜ਼ਨਵੀਂ ਦੀ ਮੰਡੀ ਵੱਲ ਜਾਣ ਵਾਲੇ ਰਾਹ ਤੂੰ ਬੰਦ ਕਰ ਦਿੱਤੇ। ਤੂੰ ਸੰਸਾਰ ਦੇ ਉਤੇ ਆਇਆ। ਤੇਰਾ ਨਾਮ ਗਰੀਬ-ਨਿਵਾਜ਼ ਸੀ। ਤੂੰ ਗਰੀਬਾਂ ਦੀ ਬਾਂਹ ਫੜੀ, ਤੂੰ ਗਰੀਬਾਂ ਨੂੰ ਵੇਖਿਆ।

ਕਈ ਮੈਂ ਇਹੋ ਜਿਹੇ ਗੁਰਮਤ ਸੱਜਣ ਵੀ ਵੇਖੇ ਨੇ, ਜਿਹੜੇ ਸਟੇਜਾਂ ਤੇ ਸ਼ੈਖਸ਼ਪੀਅਰ ਦੇ ਗੁਣ ਬੜੇ ਗਾਉਂਦੇ ਨੇ। ਉਹ ਇਸਤਰੀ ਨੂੰ ਕਹਿੰਦਾ ਤੂੰ ਪਾਪਾਂ ਦੀ ਜੜ੍ਹ ਹੈਂ, ਤੂੰ ਪਾਪਾਂ ਦਾ ਘਰ ਹੈਂ। ਇਥੋਂ ਤਕ ਕਿਹਾ ਕਿ ਇਹ ਗੁਨਾਹਾਂ ਦਾ ਮੂਲ ਹੈ। ਲੇਕਿਨ ਬਾਬੇ ਨਾਨਕ ਕੋਲੋਂ ਤਾਂ ਇਹ ਗੱਲ ਝੱਲੀ ਨਹੀਂ ਗਈ। ਸਾਹਿਬ ਕਹਿੰਦੇ ਨੇ ;

"ਸੋ ਕਿਉ ਮੰਦਾ ਆਖੀਐ
ਜਿਤੁ ਜੰਮਹਿ ਰਾਜਾਨ॥

(ਪੰਨਾ ੪੭੩)

ਜਿਹੜੀ ਰਾਜੇ ਹਰੀ ਚੰਦ ਦੀ ਮਾਂ ਅਖਵਾ ਸਕਦੀ ਹੈ, ਜਿਹੜੀ ਯੁਧਿਸ਼ਟਰ ਦੀ ਮਾਂ ਅਖਵਾ ਸਕਦੀ ਹੈ, ਜਿਹੜੀ ਕ੍ਰਿਸ਼ਨ ਔਰ ਰਾਮ ਦੀ ਮਾਂ ਬਣ ਸਕਦੀ ਹੈ। ਤੂੰ ਉਸ ਨੂੰ ਮੰਦਾ ਕਹਿਣਾ ਹੈਂ।

ਸ੍ਰੀ ਨਾਨਕ-ਨਿਰੰਕਾਰੀ ਨੇ ਇਸਤਰੀ ਦਾ ਬੜਾ ਆਦਰ ਕੀਤਾ ਹੈ। ਇਸਤਰੀ ਨੂੰ ਬੜਾ ਸਤਿਕਾਰ ਦਿੱਤਾ ਹੈ। ਔਰ ਇਹ ਜਿਹੜੇ ਇਸਤਰੀ ਦੀ ਨਿੰਦਿਆ ਕਰਦੇ ਫਿਰਦੇ ਨੇ ਨਾ ਕਿ ਉਹ ਪਾਪਾਂ ਦਾ ਘਰ ਹੈ, ਇਹ ਪਾਪਾਂ ਦੀ ਜੜ੍ਹ ਹੈ। ਉਹਨਾਂ ਨੂੰ ਬਾਬੇ ਨਾਨਕ ਨੇ ਆਸਾ ਦੀ ਵਾਰ ਵਿਚ ਇਸ ਦਾ ਨਿਰੂਪਣ ਕੀਤਾ।



'ਭੰਡ ਮੋਆ

ਪਹਿਲੀ ਇਸਤਰੀ ਕਿਤੇ ਮਰ ਜਾਏ।

ਭੰਡ ਭਾਲੀਐ॥

ਫਿਰ ਇਹ ਦੂਜੀ ਲੱਭਣ ਲੱਗ ਪੈਂਦਾ ਹੈ। ਜਿੰਨਾ ਚਿਰ ਦੂਜੀ ਵਾਰੀ ਚਾਰ ਪੁਆਂਟਰੀਆਂ ਨਹੀਂ ਲੈਂਦਾ, ਉਤਨਾ ਚਿਰ ਕਲਪਦਾ ਹੀ ਰਹਿੰਦਾ ਹੈ। ਜਦੋਂ ਕੋਈ ਮਿਲੇ ਫਿਰ ਉਸ ਨੂੰ ਕਹਿੰਦਾ ਰਹਿੰਦਾ ਹੈ ਕਿ ਕੀ ਕਰੀਏ ਯਾਰ ! ਜਿਸ ਦਿਨ ਦੀ ਦੀਪੋ ਦੀ ਭਾਬੀ ਮਰ ਗਈ ਹੈ ਨਾ, ਦਰਵਾਜ਼ਾ ਹੀ ਨਹੀਂ ਖੁਲ੍ਹਦਾ। ਤੇਰਾ ਬੇੜਾ ਤਰ ਜਾਏ, ਕੀ ਘਰ ਦਾ ਕੁੰਡਾ ਉੱਚਾ ਹੋ ਗਿਆ। ਹੇਠਾਂ ਸਟੂਲ ਰੱਖ ਲੈ, ਕਿਉਂ ਨਹੀਂ ਖੁਲ੍ਹਦਾ। ਵਿਚੋਂ ਤਾਂ ਸਿਆਪਾ ਇਹ ਹੈ ਕਿ ਕੋਈ ਦੂਜੀ ਆਉਣੀ ਚਾਹੀਦੀ ਹੈ। ਗੁਰੂ ਪਿਆਰਿਓ ! ਬਾਬੇ ਨਾਨਕ ਦਾ ਮਿਸ਼ਨ ਹੋਰ ਹੈ। ਬਾਬੇ ਨਾਨਕ ਦੀ ਫ਼ਿਲਾਸਫੀ ਹੋਰ ਹੈ। ਇਸ ਲਈ ਉਸ ਆਦਮੀ ਦੀ ਗੱਲ ਮੱਤ ਕਰੋ ਕਿ ਜਿਸਨੂੰ ਗੁਰਮਤਿ ਦਾ ਪਤਾ ਹੀ ਨਹੀਂ ਤੇ ਜਿਸ ਨੇ ਉਹ ਅਵਸਥਾ ਵੇਖੀ ਹੀ ਨਹੀਂ।

ਵੇਖ ਵਿਡਾਨ ਰਹਿਆ ਵਿਸਮਾਦ॥

(ਆਸਾ ਦੀ ਵਾਰ)

ਕਿਸ ਨੇ ਦਾਹਵਾ ਨਹੀਂ ਕੀਤਾ ਕਿ ਮੈਂ ਵਿਡਾਨ ਵੇਖਿਆ ਹੈ, ਮੈਂ ਅਸਚਰਜਤਾ ਵੇਖੀ

ਹੈ। ਇਕ ਬਾਬਾ ਨਾਨਕ ਹੀ ਹੈ ਜਿਸ ਦੀ ਇਹ ਆਵਾਜ਼ ਹੈ।

"ਧਰਤੀ ਹੋਰੁ ਪਰੈ ਹੋਰੁ ਹੋਰੁ

(ਪੰਨਾ ੩)

ਔਰ ਮੁਸਲਮਾਨ ਤਾਂ ਇਹ ਗੱਲ ਕਹਿੰਦੇ ਨੇ ਕਿ ਚੌਹਾਂ ਭਵਣਾਂ ਤੋਂ ਅੱਗੇ ਕੁਝ ਹੈ ਹੀ ਨਹੀਂ।

ਲਾਖ ਕਰੇ ਇਨਸਾਨ ਮਗਰ,
ਕੁਦਰਤ ਕੀ ਥਾਹ ਨਾ ਪਾਏਗਾ।
ਖਾਲਕ ਕੀ ਖਲਕਤ ਕਾ ਉਸ ਕੋ,
ਅੰਤ ਸ਼ੁਮਾਰ ਨਾ ਆਏਗਾ।
ਦੂਰ ਜ਼ਮੀਂ ਸੇ ਔਰ ਜ਼ਮੀਨੇ,
ਉਨਕੇ ਆਗੇ ਹੋਰ ਜਹਾਂ।
ਉਨਕੇ ਨੀਚੇ ਜ਼ੋਰ ਹੈ ਕਿਸ ਕਾ,
ਕਾਇਮ ਹੈ ਕਿਸ ਤੌਰ ਵਹਾਂ।
ਗੁਣਾਂ-ਗੁਣੀ ਖਲਕਤ ਸਾਰੀ,
ਰੰਗਾਂ-ਰੰਗ ਅਕਸਾਮ ਸਭੀ।
ਲਿਖੇ ਲਿਖਣੇ ਵਾਲੋਂ ਨੇ,
ਬੇਰੋਖ ਕਲਮ ਸੇ ਨਾਮ ਸਭੀ।
ਕੌਣ ਭਲਾ ਲਿਖ ਸਕਤਾ ਹੈ,
ਯਹ ਗਿਣਤੀ ਹੋਰ ਮਾਰਕੂਮ ਕਹਾਂ।
ਇਸ ਗਿਣਤੀ ਕੀ ਗਿਣਤੀ ਗਿਣਤੀ,
ਵਾਲੋਂ ਕੋ ਮਾਲੂਮ ਕਹਾਂ।

ਜਿਹੜੀ ਕਾਈ-ਦਿਹਾਈ ਨਾਲ ਤੂੰ ਗਿਣਤੀ ਕਰਨੀ ਹੈ, ਉਸ ਨੇ ਤਾਂ ਆਪ ਇਕ ਦਿਨ ਮੁੱਕ ਜਾਣਾ ਹੈ। ਲੇਕਿਨ ਮੌਲਾ ਦੀ ਜਾਤ ਕਾਈ-ਦਿਹਾਈ ਦੇ ਮਾਪ-ਤੋਲ ਵਿਚ ਆ ਹੀ ਨਹੀਂ ਸਕਦੀ। ਕਿਉਂਕਿ ਉਹ ਮੁਕਣ ਵਾਲੀ ਨਹੀਂ ਅਸੀਂ ਮੁੱਕ ਜਾਵਾਂਗੇ, ਲੇਕਿਨ ਉਹ ਨਹੀਂ ਮੁੱਕਣ ਵਾਲਾ ਤੇ ਉਸ ਦੇ ਹੀ ਲੜ ਲਗਾਉਂਦਾ ਹੈ ਬਾਬਾ ਨਾਨਕ ! ਸਾਹਿਬ ਸੱਚਾ ਪਾਤਸ਼ਾਹ ਉਸ ਦੀ ਜਾਤ ਨੂੰ ਵੇਖਣ ਵਾਸਤੇ ਗੁਰੂ ਗ੍ਰੰਥ ਸਾਹਿਬ ਜੀ ਨਾਲ ਬਚਨ ਕਰਦਾ ਹੈ।

"ਕਵਨੁ ਜੋਗੁ ਕਉਨੁ ਗ੍ਹਾਨੁ ਧ੍ਹਾਨੁ
ਕਵਨ ਬਿਧਿ ਉਸ੍ਤਤਿ ਕਰੀਐ॥
ਸਿਧ ਸਾਧਿਕ ਤੇਤੀਸ ਕੋਰਿ
ਤਿਰੁ ਕੀਮ ਨ ਪਰੀਐ॥

ਬ੍ਰਹਮਾਦਿਕ ਸਨਮਾਦਿ ਸੇਖ
ਗੁਣ ਅੰਤੁ ਨ ਪਾਏ॥
ਅਗਹੁ ਗਹਿਓ ਨਹੀ ਜਾਇ ਪੂਰਿ
ਸ੍ਰਬ ਰਹਿਓ ਸਮਾਏ॥
ਜਿਹ ਕਾਟੀ ਸਿਲਕ ਦਯਾਲ ਪ੍ਰਭਿ
ਸੇਇ ਜਨ ਲਗੇ ਭਗਤੇ॥
ਹਰਿ ਗੁਰੁ ਨਾਨਕੁ ਜਿਨ੍ ਪਰਸਿਓ
ਤੇ ਇਤ ਉਤ ਸਦਾ ਮੁਕਤੇ॥'

(ਪੰਨਾ ੧੩੯੬)

ਸਾਹਿਬ ਗੁਰੂ ਗ੍ਰੰਥ ਸਾਹਿਬ ਜੀ ਦਾ ਇਹ ਢੰਡੋਰਾ ਹੈ।

"ਤਿਸਹਿ ਤਿਆਗਿ ਆਨ ਕਉ ਜਾਚਹਿ
ਮੁਖ ਦੰਤ ਰਸਨ ਸਗਲ ਘਸਿ ਜਾਵਤ॥
ਰੇ ਮਨ ਮੂੜ ਸਿਮਰਿ ਸੁਖਦਾਤਾ
ਨਾਨਕ ਦਾਸ ਤੁਝਹਿ ਸਮਝਾਵਤ॥ ੭॥



(ਪੰਨਾ ੧੩੮੮)

"ਪ੍ਰਗਟੇ ਨਾਨਕ ਰਾਇ ਪਿਆਰੇ,
ਪ੍ਰਗਟੇ ਨਾਨਕ ਰਾਏ॥"

ਸਾਹਿਬਾਂ ਦੀ ਚਰਣ-ਸ਼ਰਣ ਦੋ ਸਿੱਖ ਆਏ ਨੇ। ਔਰ ਬੜੇ ਅਲੌਕਿਕ ਜਿਹੇ ਨਾਮ ਸੀ ਉਹਨਾਂ ਸਿੱਖਾਂ ਦੇ। ਇਕ ਦਾ ਨਾਮ ਲਿਖਿਆ ਹੈ "ਰਾਮ ਡੀਡੀ" ਤੇ "ਪ੍ਰਿਥਵੀ ਮੱਲ ਸੈਗਲ"। ਇਹ ਦੋਵੇਂ ਬਾਬੇ ਨਾਨਕ ਕੋਲ ਆਏ ਨੇ ਤੇ ਹੱਥ ਜੋੜ ਕੇ ਕਿਹਾ ਕਿ ਮਹਾਰਾਜ, ਅਸੀਂ ਮੰਗਤੇ ਹਾਂ। ਤੇਰੇ ਦਰਬਾਰ ਆਏ ਹਾਂ ਤੇ ਮਹਾਰਾਜ ਕਹਿੰਦੇ, "ਤੁਸੀਂ ਕੀ ਚਾਹੁੰਦੇ ਹੋ ?" ਕਿਸ ਚੀਜ਼ ਦੀ ਲੋੜ ਹੈ ਤੁਹਾਨੂੰ ? ਤਾਂ ਪ੍ਰਿਥਵੀ ਮੱਲ ਤੇ ਰਾਮਾ ਡੀਡੀ ਨੇ ਇਕ ਜ਼ੁਬਾਨ ਹੋ ਕੇ ਆਖਿਆ ਕਿ ਕੋਈ ਐਸਾ ਤਰੀਕਾ ਦੱਸੋ ਕਿ ਅਸੀਂ ਬਿਸ਼ਨ ਨਾਲ ਅਭੇਦ ਹੋ ਜਾਈਏ, ਯਾਨੀ ਵਾਹਿਗੁਰੂ ਨਾਲ ਅਭੇਦ ਹੋ ਜਾਈਏ। ਸਾਡਾ ਜੰਮਣ-ਮਰਨ ਮੁੱਕ ਜਾਏ, ਕੋਈ ਐਸਾ ਤਰੀਕਾ ਦੱਸੋ ? ਤਾਂ ਸਾਹਿਬ ਕਹਿਣ ਲੱਗੇ ਕਿ ਦੋ ਤਰੀਕੇ ਨੇ, ਦੋ ਤੱਪ ਨੇ। ਇਕ ਰਾਜਸੀ-ਤਾਮਸੀ ਤੇ ਇਕ ਰਾਜਸੀ -ਸ਼ਾਂਤਕੀ। ਉਹ ਕਹਿਣ ਲੱਗੇ ਕਿ ਮਹਾਰਾਜ ਅਸੀਂ ਦੋਨਾਂ ਬਾਰੇ ਹੀ ਨਹੀਂ ਜਾਣਦੇ। ਸਾਹਿਬ ਕਹਿੰਦੇ ਰਾਜਸੀ-ਤਾਮਸੀ ਤੱਪ ਇਹ ਹੈ ਕਿ ਜਲ ਵਿਚ ਖਲੋਣਾ ਜਾਂ ਧੂਣੀ ਤੱਪਣੀ। ਔਰ ਜਾਂ ਸੱਜਾ ਪੈਰ ਚੁੱਕ ਕੇ ਖੱਬੇ ਗੋਡੇ ਰੱਖ ਕੇ ਬਾਰਹਾਂ ਵਰ੍ਹੇ ਖਲੋਣਾ। ਕੰਦ ਮੂਲ ਖਾਣਾ। ਇਹ "ਰਾਜਸੀ-ਤਾਮਸੀ" ਤੱਪ ਹੈ। ਇਸ ਨਾਲ ਰਿੱਧੀ-ਸਿੱਧੀ ਤੇ ਫੁਰ ਪਏਗੀ ਪਰ ਆਤਮਾ ਪ੍ਰਮਾਤਮਾ ਵਿਚ ਨਹੀਂ ਮਿਲੇਗੀ। ਔਰ ਕਾਮ-ਕ੍ਰੋਧ ਉਸ ਦਾ ਪੱਲਾ ਨਹੀਂ ਛਡੇਗਾ। ਇਸ ਲਈ

ਤੁਸੀਂ ''ਰਾਜਸੀ-ਸ਼ਾਂਤਕੀ'' ਤੱਪ ਕਰੋ। ''ਰਾਜਸੀ-ਸ਼ਾਂਤਕੀ'' ਤੱਪ ਤੋਂ ਭਾਵ ਹੈ ਕਿ ਆਪਣੇ ਨੇਤਰਾਂ ਨੂੰ ਬੁਰੀ ਚੀਜ਼ ਵੇਖਣ ਤੋਂ ਹਟਾਉਣਾ, ਆਪਣੀ ਰਸਨਾ ਨੂੰ ਬੁਰਾਈ ਕਰਨੋਂ, ਚੁਗਲੀ ਕਰਨੋਂ ਤੇ ਕਿਸੇ ਦੇ ਦਿਲ ਦੁਖਾਉਣ ਤੋਂ ਹਟਾਉਣਾ, ਕੰਨਾਂ ਨੂੰ ਭੈੜੇ ਗੀਤ ਸੁਣਨੋਂ ਹਟਾਉਣਾ, ਰਸਨਾ ਨੂੰ ਮਾੜੇ ਗੀਤ ਗਾਉਣ ਤੋਂ ਹਟਾਉਣਾ। ਔਰ ਇੰਦਰੀਆਂ ਤੇ ਕੰਟਰੋਲ ਕਰਨਾ।

''ਗੁਰਮੁਖਿ ਹਰਿ ਸਕਥ ਹਨਿ

ਸਕਥ ਤੋਂ ਭਾਵ ਹੈ ਸ੍ਰੇਸ਼ਟ। ਇਸ ਲਈ ਉਸ ਗੁਰੂ ਕੇ ਸਿੱਖ ਦੇ ਹੱਥ ਸ੍ਰੇਸ਼ਟ ਨੇ, ਜੋ ;

ਸਾਧਸੰਗਤਿ ਗੁਰ ਕਾਰ ਕਮਾਵੈ।''

ਜਿਹੜਾ ਸੰਗਤ ਵਿਚ ਆਵੇ, ਜਿਹੜਾ ਸੰਗਤ ਦੇ ਭਾਂਡੇ ਮਾਂਜੇ, ਲੰਗਰ ਪਕਾਵੇ, ਲਕੜੀਆਂ ਲਿਆਵੇ। ਔਰ ਜਿਹੜਾ ਗੁਰੂ ਕੀ ਸੰਗਤ ਜਾਣ ਕੇ ਸੇਵਾ ਕਰੇ। ਫਿਰ ਉਸ ਦੇ ਹੱਥ ਪਵਿੱਤਰ ਨੇ। ਸਿੱਖ ਕਹਿੰਦੇ, ''ਮਹਾਰਾਜ ! ਕਾਰ ਕਿਹੋ ਜਿਹੀ ?'' ਭਾਵ ਕਿ ਸੇਵਾ ਕਿਹੋ ਜਿਹੀ। ਤੇ ਭਾਈ ਗੁਰਦਾਸ ਜੀ ਕਹਿੰਦੇ ਨੇ ;

ਪਾਣੀ ਪਖਾ ਪੀਹਣਾ,<br>
ਪੈਰ ਧੋਇ ਚਰਣਾਮਤੁ ਪਾਵੈ।

(ਭਾਈ ਗੁਰਦਾਸ ਜੀ, ਵਾਰ ੬/੧੨)



ਭਾਈ ਜੀ ਕਹਿੰਦੇ ਨੇ ਕਿ ਗੁਰੂ ਕੇ ਸਿੱਖ ਦੇ ਹੱਥ ਉਦੋਂ ਪਵਿੱਤਰ ਹੋਣੇ ਨੇ ਜਦੋਂ ਮੌਸਮ ਦੇ ਲਿਹਾਜ਼ ਨਾਲ ਪਾਣੀ ਦੀ ਸੇਵਾ ਕਰੇ। ਫਿਰ ਸਮੇਂ ਦੇ ਹਿਸਾਬ ਨਾਲ ਦੇਸ਼ ਦੇ ਹਿਸਾਬ ਨਾਲ ਪੱਖਾ ਫੇਰੇ। ਔਰ ਆਪਣੇ ਹੱਥੀਂ ਦਾਣੇ ਪਾ ਕੇ ਚੱਕੀ ਵਿਚ ਤੇ ਉਸ ਆਟੇ ਦੀਆਂ ਆਪ ਰੋਟੀਆਂ ਬਣਾ ਕੇ ਧਰਮਸ਼ਾਲਾ ਵਿਚ ਲਿਆਵੇ ਤੇ ਸਿੱਖਾਂ ਨੂੰ ਛਕਾਵੇ। ਗੁਰੂ ਗ੍ਰੰਥ ਸਾਹਿਬ ਜੀ ਕਹਿੰਦੇ ਹਨ ;

ਪੀਅਹਿ ਤ ਪਾਣੀ ਆਣੀ ਮੀਰਾ<br>
ਖਾਹਿ ਤ ਪੀਸਣ ਜਾਉ॥

(ਪੰਨਾ ੯੯੧)

ਪਖਾ ਫੇਰੀ ਪਾਣੀ ਢੋਵਾ<br>
ਹਰਿ ਜਨ ਕੈ ਪੀਸਣੁ ਪੀਸਿ ਕਮਾਵਾ॥<br>
ਨਾਨਕ ਕੀ ਪ੍ਰਭ ਪਾਸਿ ਬੇਨੰਤੀ<br>
ਤੇਰੇ ਜਨ ਦੇਖਣੁ ਪਾਵਾ॥

(ਪੰਨਾ ੭੪੯)

ਮੁਲ ਖਰੀਦੀ ਲਾਲਾ ਗੋਲਾ<br>
ਮੇਰਾ ਨਾਉ ਸਭਾਗਾ॥<br>
ਗੁਰ ਕੀ ਬਚਨੀ ਹਾਟਿ ਬਿਕਾਨਾ

ਜਿਤੁ ਲਾਇਆ ਤਿਤੁ ਲਾਗਾ॥'

(ਪੰਨਾ ੯੯੧)

ਜਦੋਂ ਸਿੱਖ ਦੇ ਘਰ ਸਿੱਖ ਆਵੇ ਤਾਂ ਘਰ ਵਾਲੇ ਦੌੜ ਕੇ ਪਾਣੀ ਲਿਆਉਣ ਤੇ ਸਿੱਖ ਦੇ ਪੈਰ ਧੋਵੇ। ਔਰ ਜਿਸ ਪਾਣੀ ਨਾਲ ਚਰਨ ਧੋਤੇ ਨੇ, ਉਸ ਨੂੰ ਗੰਦਾ-ਮੰਦਾ ਜਾਣ ਕੇ ਬਾਜ਼ਾਰ ਵਿਚ ਨਾ ਸੁਟੇ। ਬਲਕਿ ਉਸ ਨੂੰ ਸਿੱਖ ਦੇ ਚਰਨਾਂ ਦੀ ਅੰਮ੍ਰਿਤ ਜਾਣ ਕੇ ਛੱਕ ਜਾਵੇ । ਇਹ ਝਾਤੀ ਅਸੀਂ ਆਪਣੇ ਅੰਦਰ ਪਾਉਣੀ ਹੈ ਕਿ ਸਾਡੇ ਅੰਦਰ ਕਿੰਨਾ ਕੁ ਗੁਰੂ ਕੇ ਸਿੱਖ ਦਾ ਪਿਆਰ ਹੈ ! ਅਸੀਂ ਗੁਰੂ ਕੇ ਸਿੱਖ ਨੂੰ ਕਿੰਨਾ-ਕੁ ਆਦਰ ਦਿੰਦੇ ਹਾਂ।

''ਪਾਣੀ ਪਖਾ ਪੀਹਣਾ,
ਪੈਰ ਧੋਇ ਚਰਣਾਮਤੁ ਪਾਵੈ।''

(ਭਾਈ ਗੁਰਦਾਸ ਜੀ)

ਗੁਰਬਾਣੀ ਲਿਖਿ ਪੋਥੀਆ
ਤਾਲ ਮ੍ਰਿਦੰਗ ਰਬਾਬ ਵਜਾਵੈ।
ਨਮਸਕਾਰ ਡੰਡਉਤ ਕਰਿ
ਗੁਰਭਾਈ ਗਲਿ ਮਿਲਿ ਗਲਿ ਲਾਵੈ।''

(ਭਾਈ ਗੁਰਦਾਸ ਜੀ ਵਾਰ ੩/੧੨)



ਜਦੋਂ ਕਿਤੇ ਗੁਰੂ ਕਾ ਸਿੱਖ ਮਿਲ ਜਾਵੇ ਤਾਂ ਉਸ ਨੂੰ ਨਮਸ਼ਕਾਰ ਕਰਨੀ। ਬਾਹਾਂ ਗਜ-ਗਜ ਲੰਬੀਆਂ ਕਰ ਲੈਣੀਆਂ ਤੇ ਉਸ ਨੂੰ ਆਪਣੇ ਕੰਠ ਨਾਲ ਲਗਾਉਣਾ।

''ਆਇ ਮਿਲੁ ਗੁਰਸਿਖ ਆਇ ਮਿਲੁ
ਤੂ ਮੇਰੇ ਗੁਰੂ ਕੇ ਪਿਆਰੇ॥''

(ਪੰਨਾ ੭੨੫)

ਸਿੱਖ ਦੇ ਉਤੇ ਸਦਕੇ ਸਦਕੇ ਹੋ ਜਾਣਾ।

''ਕਿਰਤਿ ਵਿਰਤਿ ਕਰਿ ਧਰਮ ਦੀ
ਹਥਹੁ ਦੇ ਕੈ ਭਲਾ ਮਨਾਵੈ।
ਪਾਰਸੁ ਪਰਸਿ ਅਪਰਸਿ ਹੋਇ
ਪਰ ਤਨ ਪਰ ਧਨ ਹਥੁ ਨ ਲਾਵੈ।
ਗੁਰ ਸਿਖ ਗੁਰ ਸਿਖ ਪੂਜ ਕੇ
ਭਾਇ ਭਗਤਿ ਭੈ ਭਾਣਾ ਭਾਵੈ।
ਆਪੁ ਗਵਾਇ ਨ ਆਪੁ ਗਣਾਵੈ॥੧੨॥

(ਭਾਈ ਗੁਰਦਾਸ ਜੀ, ਵਾਰ ੬/੧੨)

ਭਾਵ ਕਿ ਆਪਣੀ ਹਉਮੈ ਮਾਰ ਦੇਵੇ ਤੇ ਕਿਸੇ ਵੀ ਚੀਜ਼ ਵਿਚੋਂ ਆਪਣੀ ਗਿਣਤੀ ਨਾ ਕਰਾਵੇ ਕਿ ਗੁਰਦੁਆਰੇ ਦਾ ਫਰਸ਼ ਲਿਆਂਦਾ ਹੈ, ਸੰਗਮਰਮਰ ਮੈਂ ਲਿਆਂਦਾ ਹੈ। ਪਹਿਲਾਂ ਤੂੰ ਦੱਸ ਕਿ ਤੂੰ ਕੌਣ ਹੈਂ ਲਵਾਉਣ ਵਾਲਾ। ਤੂੰ ਕਿਥੋਂ ਫਰਸ਼ ਲਿਆਂਦਾ। ਇਹ ਤਾਂ ਦੇਣ ਵਾਲਾ ਦਾਤਾ ਕੋਈ ਹੋਰ ਹੈ। ਜਿਸ ਨੂੰ ਅਸੀਂ ਜਾਣਦੇ ਨਹੀਂ, ਜਿਸ ਨਾਲ ਸਾਡਾ ਸਨੇਹ ਕੋਈ ਨਹੀਂ।

"ਗੁਰਮੁਖਿ ਪੈਰ ਸਕਾਰਥੇ
ਗੁਰਮੁਖਿ ਮਾਰਗਿ ਚਾਲ ਚਲੰਦੇ।
ਗੁਰੂ ਦੁਆਰੈ ਜਾਨਿ ਚਲਿ
ਸਾਧਸੰਗਤਿ ਚਲਿ ਜਾਇ ਬਹੰਦੇ।
ਧਾਵਨ ਪਰਉਪਕਾਰ ਨੋ
ਗੁਰ ਸਿਖਾ ਨੋ ਖੋਜਿ ਲਹੰਦੇ।
ਦੂਬਿਧਾ ਪੰਥਿ ਨ ਧਾਵਨੀ
ਮਾਇਆ ਵਿਚਿ ਉਦਾਸੁ ਰਹੰਦੇ।
ਬੰਦਿ ਖਲਾਸੀ ਬੰਦਗੀ
ਵਿਰਲੇ ਕੇਈ ਹੁਕਮੀ ਬੰਦੇ।
ਗੁਰ ਸਿਖਾ ਪਰਦਖਣਾਂ
ਪੈਰੀਂ ਪੈ ਰਹਰਾਸਿ ਕਰੰਦੇ।
ਗੁਰ ਚੇਲੇ ਪਰਚੈ ਪਰਚੰਦੇ॥ ੧੩॥

(ਵਾਰ ੬/੧੩)

ਭਾਵ ਕਿ ਆਪਣੀਆਂ ਇੰਦਰੀਆਂ ਰੋਕੋ, ਹੱਥ ਰੋਕੋ, ਪੈਰ ਰੋਕੋ, ਅੱਖਾਂ ਰੋਕੋ, ਕੰਨ ਰੋਕੋ ਤੇ ਰੱਬ ਵੱਲ ਲਗਾਵੋ। ਇਹ "ਰਾਜਸੀ-ਸ਼ਾਂਤਕੀ" ਤੱਪ ਹੈ। ਇਸ ਨਾਲ ਤੁਹਾਡੇ ਉਤੇ ਨਿਰੰਕਾਰ ਪ੍ਰਸੰਨ ਹੋਵੇਗਾ। ਨਿਰੰਕਾਰ ਦੀ ਤੁਹਾਡੇ ਉਤੇ ਦਇਆ ਹੋਵੇਗੀ। ਔਰ ਗਰੀਬ-ਨਿਵਾਜ਼ ਨੇ ਉਪਦੇਸ਼ ਕਰਦਿਆਂ-ਕਰਦਿਆਂ ਕਿਹਾ ;

ਤੁਰ ਕੇ ਗੁਰਦੁਆਰੇ ਜਾਵੋ ਆਪ, ਇਕਾਗਰ ਚਿੱਤ ਹੋ ਕੇ ਕਥਾ ਕੀਰਤਨ ਸੁਣਨਾ। ਔਰ ਜਾਪ ਵਾਹਿਗੁਰੂ ਜੀ ਦਾ ਕਰਨਾ। ਆਲਸ ਨਹੀਂ ਕਰਨਾ, ਸੁਸਤੀ ਨਹੀਂ ਕਰਨੀ ਕਿਉਂਕਿ ਇਹ ਦਾਨ ਗੁਰੂ ਦੇ ਰਿਹਾ ਹੈ।

"ਮਿਰਤਕ ਕਉ ਪਾਇਓ ਤਨਿ ਸਾਸਾ"

ਭਾਵ ਕਿ ਜਿਹੜੇ ਆਤਮਿਕ ਮੌਤੇ ਮਰ ਚੁੱਕੇ ਸਨ, ਵਾਹਿਗੁਰੂ ਆਖਣਾ ਹੀ ਜਿਨ੍ਹਾਂ ਨੂੰ ਔਖਾ ਹੋ ਗਿਆ ਸੀ। ਗੁਰੂ ਜੀ ਨੇ ਉਹਨਾਂ ਵਿਚ ਫਿਰ ਤੋਂ ਜਾਨ ਪਾ ਦਿੱਤੀ। ਉਹਨਾਂ ਨੂੰ ਵਾਹਿਗੁਰੂ ਦੇ ਪੁਜਾਰੀ ਬਣਾ ਦਿੱਤਾ।

ਬਿਛੁਰਤ ਆਨਿ ਮਿਲਾਇਆ॥

ਜਿਹੜੇ ਆਤਮਿਕ ਤੌਰ 'ਤੇ ਰੱਬ ਨਾਲੋਂ ਵਿਛੜ ਗਏ ਸਨ, ਉਹਨਾਂ ਨੂੰ ਫਿਰ ਤੋਂ ਜੋੜ ਦਿੱਤਾ ਵਾਹਿਗੁਰੂ ਨਾਲ।

ਪਸੂ ਪਰੇਤ ਮੁਗਧ ਭਏ ਸ੍ਰੋਤੇ

ਔਰ ਜਿਹੜੇ ਪਸ਼ੂ ਬਿਰਤੀ ਬਣ ਗਏ ਸਨ, ਜਿਹੜੇ ਰਾਕਸ਼ਸ਼ ਬਿਰਤੀ ਬਣ ਗਏ ਸਨ, ਜਿਹੜੇ ਪ੍ਰੇਤ ਬਿਰਤੀ ਬਣ ਗਏ ਸਨ, ਵਾਹਿਗੁਰੂ ਨੂੰ ਭੁਲਾ ਕੇ। ਤਾਂ ਸਤਿਗੁਰੂ ਨੇ ਐਸੀ ਰਹਿਮਤ ਕੀਤੀ ਕਿ ਉਹਨਾਂ ਨੂੰ ਵਾਹਿਗੁਰੂ ਦਾ ਨਾਮ ਸੁਣਨ ਵਾਲੇ ਸਰੋਤੇ ਬਣਾ ਦਿੱਤਾ।

ਹਰਿ ਨਾਮਾ ਮੁਖਿ ਗਾਇਆ॥

ਔਰ ਉਹਨਾਂ ਨੂੰ ਵਾਹਿਗੁਰੂ ਦੇ ਨਾਮ ਦਾ ਕੀਰਤਨ ਕਰਨ ਵਾਲਾ ਕੀਰਤਨੀਆ ਬਣਾ ਦਿੱਤਾ।

ਪੂਰੇ ਗੁਰ ਕੀ ਦੇਖੁ ਵਡਾਈ॥
ਤਾ ਕੀ ਕੀਮਤਿ ਕਹਣੁ ਨ ਜਾਈ॥

(ਪੰਨਾ ੬੧੪)

ਉਹ ਪੂਰਾ ਗੁਰੂ ਕੌਣ ਹੈ ?

ਪ੍ਰਗਟੇ ਨਾਨਕ ਰਾਇ ਪਿਆਰੇ,
ਪ੍ਰਗਟੇ ਨਾਨਕ ਰਾਇ।



ਭਾਈ ਗੁਰਦਾਸ ਜੀ ਕਹਿੰਦੇ ਕਿ ਜੇ ਸਿੱਖ ਗੁਰੂ ਦਾ ਬਣ ਜਾਵੇ, ਫਿਰ ਗੁਰੂ ਉਸ ਨਾਲ ਕਿੰਨਾਂ-ਕੁ ਪਿਆਰ ਕਰਦਾ ਹੈ ? ਗੁਰੂ ਉਸ ਨੂੰ ਕੀ ਕੁਝ ਦਿੰਦਾ ਹੈ। ਇਹ ਇਕ ਨੁਕਤਾ ਹੈ ਤੇ ਇਸ ਦਾ ਜਵਾਬ ਵੀ ਦਿੰਦੇ ਨੇ।

ਪਾਣੀ ਕਾਠੁ ਨ ਡੋਬਈ

ਜਿਹੜਾ ਪਾਣੀ ਹੈ, ਇਹ ਲਕੜੀ ਨੂੰ ਨਹੀਂ ਡੋਬਦਾ।

ਆਪਨੜਾ ਪੁਤੁ ਪਾਲਿ
ਨੀਰਿ ਡੁਬਾਇਆ।

ਇਕ ਸਿੱਖ ਉਠਿਆ ਤੇ ਕਹਿਣ ਲੱਗਾ ਕਿ ਮਹਾਰਾਜ ਬੜੀ ਵੇਰਾਂ ਇਹ ਬਚਨ ਸੁਣਿਆ ਹੈ ਕਿ ਪਾਣੀ ਲਕੜੀ ਨੂੰ ਨਹੀਂ ਡੋਬਦਾ। ਲੇਕਿਨ ਭਾਈ ਸਾਹਿਬ ਕਹਿਣ ਲੱਗੇ ਕਿ ਤੂੰ ਮੇਰੇ ਕੋਲੋਂ ਇਹ ਪੁੱਛ ਕਿ ਪਾਣੀ ਲਕੜੀ ਨੂੰ ਕਿਉਂ ਨਹੀਂ ਡੋਬਦਾ ? ਕਹਿੰਦੇ :

ਪਾਣੀ ਕਾਠੁ ਨ ਡੋਬਈ
ਪਾਲੇ ਦੀ ਲਜੈ।

ਪਾਣੀ ਕਹਿੰਦਾ ਹੈ ਕਿ ਮੈਂ ਇਸ ਨੂੰ ਨਹੀਂ ਡੋਬਣਾ ਮੈਨੂੰ ਲੱਜਾ ਹੈ, ਕਿਉਂਕਿ ਮੈਂ ਇਸਨੂੰ ਪੁੱਤ ਬਣਾ ਕੇ ਪਾਲਿਆ ਹੈ। ਇਸਦੀਆਂ ਜੜ੍ਹਾਂ ਵਿਚ ਪ੍ਰਵੇਸ਼ ਕਰਕੇ ਇਸ ਦੇ ਮੁੱਢ ਵਿੱਚ ਪ੍ਰਵੇਸ਼

ਕਰਕੇ ਇਸ ਦੀਆਂ ਸ਼ਾਖਾਵਾਂ ਤੇ ਟਾਹਣੀਆਂ ਵਿੱਚ ਪ੍ਰਵੇਸ਼ ਕਰਕੇ ਇਸ ਨੂੰ ਲੋਰੀਆਂ ਦੇ-ਦੇ ਕੇ ਪਾਲਿਆ ਹੈ। ਔਰ ਇਹੋ ਜਿਹਾ ਕੋਈ ਬੇਵਕੂਫ ਪਿਉ ਹੈ, ਜਿਹੜਾ ਪੁੱਤ ਨੂੰ ਮਲਾਈਆਂ ਖਵਾ ਲਵੇ, ਸ਼ਹਿਦ ਖਵਾ ਲਵੇ, ਦੁੱਧ ਪਿਆ ਲਵੇ ਤੇ ਜਿਸ ਵੇਲੇ ਜਵਾਨ ਹੋ ਜਾਵੇ ਪੰਝੀਆਂ ਕੁ ਵਰੇ ਦਾ ਤੇ ਗਲ ਘੁੱਟ ਕੇ ਉਸ ਨੂੰ ਮਾਰ ਦੇਵੇਗਾ। ਇਸ ਲਈ ਮੈਂ ਵੀ ਇਸ ਨੂੰ ਨਹੀਂ ਡੋਬਣਾ ਕਿਉਂਕਿ ਇਹ ਮੇਰਾ ਪੁੱਤ ਜੋ ਹੋਇਆ।

ਪਾਣੀ ਕਾਠੁ ਨ ਡੋਬਈ
ਪਾਲੈ ਦੀ ਲਜੈ।
ਸਿਰਿ ਕਲਵਤ੍ਰੁ ਧਰਾਇ ਕੈ
ਸਿਰਿ ਚੜਿਆ ਭਜੈ।

(ਭਾਈ ਗੁਰਦਾਸ ਜੀ ਵਾਰ ੧੩/੧੫)

ਇਸ ਵਿਚ ਕਾਠ ਪੁੱਤਰ ਨੂੰ ਕਿਹਾ ਹੈ ਤੇ ਪਾਣੀ ਪਿਉ ਨੂੰ ਕਿਹਾ ਹੈ। ਫਿਰ ਸਿੱਖ ਪੁੱਛਣ ਲੱਗਾ ਕਿ ਚੰਦਨ ਨੂੰ ਪਾਣੀ ਕਿਉਂ ਡੋਬਦਾ ਹੈ। ਉਹ ਵੀ ਤੇ ਇਸ ਦਾ ਪੁੱਤ ਹੈ। ਭਾਈ ਜੀ ਕਹਿੰਦੇ ;

ਅਗਰੈ ਡੋਬੈ ਜਾਣਿ ਕੈ

ਪਾਣੀ ਚੰਦਨ ਨੂੰ ਜਾਣ ਕੇ ਡੋਬਦਾ ਹੈ। ਕਹਿੰਦਾ ਹੈ ਕਿ ਹੋਰ ਲਕੜੀਆਂ ਤੇ ਭਾਵੇਂ ਤਰ ਜਾਣ, ਲੇਕਿਨ ਮੈਂ ਚੰਦਨ ਨੂੰ ਨਹੀਂ ਤਰਨ ਦੇਣਾ। ਇਸ ਵਿਚ ਵਿਸ਼ੇਸ਼ਤਾ ਕੀ ਹੈ ?

ਨਿਰਮੋਲਕ ਧਜੈ।

ਭਾਈ ਸਾਹਿਬ ਕਹਿੰਦੇ ਕਿ ਚੰਦਨ ਦੇ ਆਏ ਵਪਾਰੀ ਟੁਕੜਾ ਵੇਖਿਆ ਤੇ ਪਸੰਦ ਆ ਗਿਆ। ਲੇਕਿਨ ਉਹਨਾਂ ਕਿਹਾ ਕਿ ਪਹਿਲਾਂ ਇਸ ਨੂੰ ਡੋਬ ਕੇ ਦੇਖ ਲਈਏ ਕਿ ਇਹ ਸੱਚਾ ਹੈ ਕਿ ਝੂਠਾ ਹੈ। ਉਹਨਾਂ ਇਸ ਨੂੰ ਡੁਬੋ ਕੇ ਦੇਖਿਆ ਤੇ ਉਹ ਡੁੱਬ ਗਿਆ। ਪਾਣੀ ਆਪਣੇ ਪੁੱਤਰ ਨੂੰ ਜਾਣ ਕੇ ਡੁਬਾਉਂਦਾ ਹੈ ਤਾਂਕਿ ਇਸ ਦੀ ਕੀਮਤ ਪੈ ਜਾਏ। ਇਸ ਦਾ ਦਰ ਵਧ ਜਾਏ। ਇਸ ਦੀ ਸ਼ਾਨ ਵੱਧ ਜਾਵੇ। ਇਸ ਤਰ੍ਹਾਂ ਮੇਰਾ ਗੁਰੂ ਵੀ ਪਾਣੀ ਵਰਗਾ ਹੈ। ਔਰ ਉਸ ਦੇ ਸਾਰੇ ਸਿੱਖ ਪੁੱਤਰ ਹਨ। ਸਿੱਖ ਭਾਵੇਂ ਚੰਗਾ ਹੋਵੇ ਜਾਂ ਭੈੜਾ। ਗੁਰੂ ਆਪਣੇ ਸਿੱਖ ਨੂੰ ਕਦੇ ਨਹੀਂ ਡੁਬਾਉਂਦਾ। ਬਲਕਿ ਉਹ ਤਾਂ ਇਹੋ ਚਾਹੁੰਦਾ ਹੈ ਕਿ ਕਿਸੇ ਤਰ੍ਹਾਂ ਇਸਦਾ ਬੇੜਾ ਪਾਰ ਹੋ ਜਾਵੇ। ਇਹ ਵਾਹਿਗੁਰੂ ਦੇ ਲੜ ਲੱਗ ਜਾਵੇ। ਇਸੇ ਤਰ੍ਹਾਂ ਇਕ ਹੋਰ ਸਵਾਲ ਉਠਦਾ ਹੈ ਕਿ ਲੋਕਾਂ ਦੇ ਲੱਖਾਂ ਪੁੱਤ ਬਚਾਉਣ ਵਾਲੇ ਨੇ, ਲੇਕਿਨ ਆਪਣੇ ਕਿਉਂ ਦੋਵੇਂ ਨੀਂਹਾਂ ਵਿਚ ਚਿਣਵਾ ਦਿੱਤੇ ? ਭਾਈ ਗੁਰਦਾਸ ਜੀ ਦੀ ਫ਼ਿਲਾਸਫੀ ਨੂੰ ਟੱਚ ਕਰੋ ;

ਅਗਰੈ ਡੋਬੈ ਜਾਣਿ ਕੈ

ਚਮਕੌਰ ਦੀ ਗੜ੍ਹੀ ਵਿਚ ਆਪਣੇ ਦੋਵੇਂ ਪੁੱਤ ਜਾਣ ਕੇ ਸ਼ਹੀਦ ਕਰਵਾਏ ਨੇ। ਤਾਂਕਿ ਮੇਰੇ

ਚੰਨਣ ਦਾ ਦਰ ਵੱਧ ਜਾਏ। ਉਹਨਾਂ ਦੀ ਇੱਜ਼ਤ ਵੱਧ ਜਾਏ ਤੇ ਕੋਈ ਇਹ ਨਾ ਆਖੇ ਕਿ ਆਪਣੇ ਬਚਾਅ ਲਏ ਨੇ ਤੇ ਲੋਕਾਂ ਦੇ ਸ਼ਹੀਦ ਕਰਵਾ ਲਏ ਨੇ। ਇਹ ਹੈ ਗੁਰੂ ਕੀ ਸਿੱਖੀ, ਗੁਰੂ ਕੀ ਕੁਰਬਾਨੀ।

ਪ੍ਰਗਟੇ ਨਾਨਕ ਰਾਇ,
ਪਿਆਰੇ, ਪ੍ਰਗਟੇ ਨਾਨਕ ਰਾਇ॥

ਸੋ ਗੁਰੂ ਪਿਆਰਿਓ ! ਤੁਸੀਂ ਵੀ ਗੁਰਬਾਣੀ ਦਾ ਆਦਰ ਕਰੋ, ਸਤਿਕਾਰ ਕਰੋ ਤੇ ਉਸ ਨਾਨਕ ਦੀ ਉਪਮਾ ਵੀ ਕਰੋ। ਜਿਨ੍ਹਾਂ ਨੇ ਤੁਹਾਡਾ ਜੀਵਨ ਸਵਾਰਿਆ ਹੈ। ਜਿਨ੍ਹਾਂ ਨੇ ਤੁਹਾਨੂੰ ਸਹੀ ਮਾਰਗ ਦੱਸਿਆ ਹੈ। ਔਰ ਨਾਰੀ ਜਾਤ ਨੂੰ ਇਹ ਵੀ ਦੱਸਿਆ ਹੈ ਕਿ ਉਹ ਆਪਣੇ ਪ੍ਰਭੂ-ਪਤੀ ਪਰਮੇਸ਼ਵਰ ਨੂੰ ਕਿਸ ਤਰ੍ਹਾਂ ਰਿਝਾਉਣ। ਇਹ ਸਾਡੇ ਹੀ ਗੁਰੂ ਹਨ ਜੋ ਸਿੱਖ ਦੀ ਬਾਂਹ ਕਦੇ ਨਹੀਂ ਛੱਡਦੇ, ਭਾਵੇਂ ਉਹ ਕਿੰਨਾਂ ਵੀ ਭੈੜਾ ਕਿਉਂ ਨਾ ਹੋਵੇ। ਭਾਵੇਂ ਉਹ ਕਿੰਨਾ ਵੀ ਬੁਰਾ ਕਿਉਂ ਨਾ ਹੋਵੇ। ਬਲਕਿ ਉਸ ਦੀ ਬਾਂਹ ਫੜ ਕੇ ਉਸ ਨੂੰ ਸਹੀ ਰਸਤਾ ਦਿਖਾਉਂਦੇ ਹਨ। ਇਹ ਨਾਨਕ ਹੀ ਹੈ ਜੋ ਕਿ ਇਸਤਰੀ ਨੂੰ ਪੂਜਦਾ ਹੈ। ਇਹ ਗੁਰੂ ਨਾਨਕ ਹੀ ਹੈ ਜੋ ਪਾਣੀ ਬਣ ਕੇ ਆਪਣੇ ਪੁੱਤਰਾਂ ਦੀ ਸੇਵਾ ਕਰਦਾ ਹੈ। ਉਹਨਾਂ ਨੂੰ ਸਹੀ ਰਸਤੇ ਤੇ ਉਤਾਰਦਾ ਹੈ। ਇਸ ਲਈ ਤੁਸੀਂ ਵੀ ਗੁਰੂ ਵਾਲੇ ਬਣੋ ਤੇ ਆਪਣੇ ਜੀਵਨ ਨੂੰ ਸਫਲਾ ਬਣਾਓ। ਸੋ ਸਭ ਦੇ ਮਨ ਨੂੰ ਸ਼ਾਂਤੀ ਬਖਸ਼ਣੀ, ਕਾਰਜ ਸਫਲੇ ਕਰਨੇ ਤੇ ਲੋਕ-ਪਰਲੋਕ ਦੇ ਸੁਖਾਂ ਨਾਲ ਝੋਲੀਆਂ ਭਰਨੀਆਂ।



ਵਾਹਿਗੁਰੂ ਜੀ ਕਾ ਖਾਲਸਾ,

ਵਾਹਿਗੁਰੂ ਜੀ ਕੀ ਫ਼ਤਹਿ॥



# ਕਥਾ ਕੀ ਹੈ ?

ਸੰਸਾਰੀ ਢਾਂਚਾ ਐਸੀ ਢਾਲਣਾ ਵਿਚ ਢਾਲਿਆ ਗਿਆ ਹੈ ਕਿ ਜਿਸ ਵਿਚ ਹਰ ਇਕ ਮਨੁੱਖ ਆਪਣੇ ਆਪ ਨੂੰ ਨੀਵਾਂ ਸਾਬਿਤ ਨਹੀਂ ਕਰਨਾ ਚਾਹੁੰਦਾ ਤੇ ਨਾ ਹੀ ਵੇਖਣਾ ਚਾਹੁੰਦਾ ਹੈ। ਇਸੇ ਤਰ੍ਹਾਂ ਦੀ ਇਕ ਮਿਸਾਲ ਬ੍ਰਾਹਮਣ ਦੀ ਵੀ ਦੱਸੀ ਹੈ ਕਿ ਉਹ ਆਪਣੇ ਆਪ ਨੂੰ ਝੂਠ ਕਹਿਲਾਉਂਦਿਆਂ ਨਹੀਂ ਸੀ ਵੇਖ ਸਕਿਆ। ਜਿਸ ਕਰਕੇ ਉਸ ਨੂੰ ਨਾਨਕ ਨਿਰੰਕਾਰੀ ਕੋਲੋਂ ਭੁੱਲ ਬਖਸ਼ਾਉਣੀ ਪੈਣੀ ਸੀ, ਕਿਉਂਕਿ ਉਸ ਨੇ ਆਪਣੇ ਝੂਠੇ ਘੁਮੰਡ ਵਿਚ ਆ ਕੇ ਇਕ ਸਾਧੂ ਦਾ ਅਪਮਾਨ ਕੀਤਾ ਸੀ।

ਦਾਸ ਅਰਜ਼ ਕਰ ਰਿਹਾ ਹੈ ਕਿ ਗੁਰਦੇਵ ਨੇ ਮਨੁੱਖ ਨੂੰ ਦੋ ਗੁਣ ਬਖਸ਼ੇ ਹਨ "ਤਿਆਗ" ਤੇ "ਵੈਰਾਗ"। ਲੇਕਿਨ ਇਹ ਖੁਸ਼ਾਮਦ ਵਿਚ ਆ ਕੇ ਆਪਣੇ ਇਹ ਦੋਵੇਂ ਗੁਣ ਭੁੱਲ ਕੇ ਕੁਝ ਹੋਰ ਹੀ ਬਣ ਗਿਆ। ਆਪਣਾ ਪਿੱਛਾ ਇਸ ਨੂੰ ਯਾਦ ਹੀ ਨਹੀਂ ਰਿਹਾ। ਇਸੇ ਤਰ੍ਹਾਂ ਜਦੋਂ ਜਸਜੀਤ ਬ੍ਰਾਹਮਣ ਨੇ ਇਕ ਸਾਧੂ ਦਾ ਅਪਮਾਨ ਕੀਤਾ ਤਾਂ ਉਸ ਨੇ ਕਿਹਾ ਕਿ ਤੂੰ ਇਹ ਮੋਏ ਹੋਏ ਕੁੱਤੇ ਨਾਲ ਬਹਿਸ ਕਰ ਲੈ ਤਾਂ ਜਸਜੀਤ ਨੂੰ ਸੱਤੀ ਕੱਪੜੀਂ ਅੱਗ ਲੱਗ ਗਈ। ਉਹ ਕਹਿਣ ਲੱਗਾ ਕਿ ਮੈਂ ਬ੍ਰਾਹਮਣ, ਬ੍ਰਹਮਾ ਦੇ ਮੁੱਖ ਚੋਂ ਪੈਦਾ ਹੋਇਆ, ਮੈਂ ਸੰਸਕ੍ਰਿਤ ਪੜ੍ਹਿਆ ਹੋਇਆ ਤੇ ਮੈਨੂੰ ਬੇਅੰਤ ਸਲੋਕ ਵੀ ਆਉਂਦੇ ਨੇ ਔਰ ਤੁਸੀਂ ਕਹਿੰਦੇ ਹੋ ਕਿ ਮੈਂ ਇਕ ਮੋਏ ਹੋਏ ਕੁੱਤੇ ਨਾਲ ਬਹਿਸ ਕਰਾਂ। ਇੰਨਾ ਗਇਆ ਗੁਜ਼ਰਿਆਂ ਮੈਂ ਤੇ ਸਾਹਿਬ ਜੀ ਸਹਿਜੇ ਨਾਲ ਮੁਸਕਰਾ ਕੇ ਕਹਿਣ ਲੱਗੇ ਕਿ ਗੁੱਸਾ ਨਾ ਕਰੋ ਤੁਹਾਡਾ ਹੀ ਭਰਾ ਹੈ। ਇਹ ਤੁਹਾਡੀ ਹੀ ਬਰਾਦਰੀ ਤੇ ਤੁਹਾਡਾ ਹੀ ਲਹੂ ਹੈ। ਜਸਜੀਤ ਬ੍ਰਾਹਮਣ ਬੜਾ ਹੈਰਾਨ ਹੋਇਆ ਤੇ ਕਹਿਣ ਲੱਗਾ ਕਿ ਮੇਰਾ ਭਰਾ ਕੁੱਤਾ ਤੇ ਫਿਰ ਕੁੱਤਿਆਂ ਦੇ ਭਰਾ ਕੌਣ ਹੋਇਆ ਕਰਦੇ ਨੇ। ਸਾਹਿਬ ਜੀ ਕਹਿੰਦੇ ਕਿ ਬਹਿਸ ਵਿਚ ਨਾ ਪੈ, ਇਸ ਦਾ ਜਵਾਬ ਤੈਨੂੰ ਇਹ ਆਪ ਹੀ ਦੇਵੇਗਾ। ਸਾਹਿਬ ਜੀ ਨੇ ਆਪਣੀ ਖੱਲਾਂ ਉਤਾਰੀ ਚਰਨ ਤੋਂ ਤੇ ਮੋਏ ਹੋਏ ਕੁੱਤੇ ਦੀਆਂ ਹੱਡੀਆਂ ਤੇ ਲਗਾਈ, ਜਿਸ ਨਾਲ ਉਹ ਕੁੱਤੇ ਵਿਚ ਜਾਨ ਆ ਗਈ। ਫਿਰ ਉਹ ਪੰਡਿਤ ਵੱਲ ਦੇਖ ਕੇ ਕਹਿਣ ਲੱਗੀਆਂ ਪੰਡਿਤ ਜਸਜੀਤ ਜੀ, ਅਗਰ ਬੇਦ ਮੇਂ ਸੇ, ਸੁਰਤੀ ਸਿੰਮਰਤੀ ਮੇਂ ਸੇ ਆਪ ਕੋ ਕੁਛ ਪੂਛਨਾ ਹੋ ਤੋ ਮੁਝ ਸੇ ਪੂਛ ਲੀਜੀਏ, ਕਿਉਂਕਿ ਮੈਂ ਭੀ ਆਪ ਕਾ ਭਾਈ ਏਕ ਪੰਡਿਤ ਹੀ ਹੂੰ। ਚੱਕਰਤ ਰਹਿ ਗਿਆ ਜਸਜੀਤ ਤੇ ਪੁੱਛਣ ਲੱਗ ਪਿਆ ਕਿ ਤੁਸੀਂ ਪੰਡਿਤ, ਫਿਰ ਤੁਹਾਡੀ ਇਹ ਦੁਰਗਤੀ ਕਿਸ ਤਰ੍ਹਾਂ ਹੋਈ ? ਤੇ ਉਹ ਕਹਿਣ ਲੱਗਾ ਕਿ ਜਿਹੜਾ ਤੈਨੂੰ ਰੋਗ ਹੈ ਨਾ ਕਿ ਆਏ–ਗਏ ਸੰਤ–ਮਹਾਤਮਾਂ

ਨਾਲ ਪੰਗਾ ਲੈਣਾ ਤੇ ਇਹ ਰੋਗ ਮੇਰੇ ਕੋਲ ਵੀ ਸੀ। ਇਹ ਬੀਮਾਰੀ ਮੇਰੇ ਕੋਲ ਵੀ ਸੀ।

ਇਥੇ ਇਕ ਸਾਧੂ ਬ੍ਰਹਮ-ਗਿਆਨੀ ਆ ਗਿਆ। ਉਹ ਸੱਚਾ ਤੇ ਮੈ ਝੂਠਾ। ਮੈਂ ਵਿਦਿਆ ਦੇ ਬਲ ਕਰਕੇ ਝੂਠਾ ਹੋਇਆ ਵੀ ਬੋਲਦਾ ਰਿਹਾ ਤੇ ਉਸ ਸਾਧੂ ਦੇ ਮੁੱਖ ਤੋਂ ਸਿੱਧੇ-ਸਿੱਧੇ ਨਿਕਲ ਗਿਆ ਕਿ ਬੈਠ ਕੁੱਤੇ ਕੀ ਤਰ੍ਹਾਂ, ਐਸੇ ਬੱਕ-ਬੱਕ ਨਾ ਕਰ। ਉਸਦੇ ਕਹਿਣ ਦੀ ਹੀ ਦੇਰ ਤੇ ਮੈਂ ਕੁੱਤੇ ਦੀ ਜੂਨ ਪ੍ਰਾਪਤ ਹੋ ਗਿਆ। ਮੈਂ ਬ੍ਰਾਹਮਣ ਤੋਂ ਕੁੱਤਾ ਬਣ ਗਿਆ। ਜਸਜੀਤ ਜੀ, ਫਿਰ ਮੈਂ ਉਸ ਮਹਾਂਪੁਰਸ਼ਾਂ ਦੇ ਚਰਨ ਤੇ ਡਿੱਗ ਪਿਆ ਤੇ ਕਹਿਣ ਲੱਗਾ ਮਹਾਂਪੁਰਸ਼ ਜੀ ! ਤੁਹਾਡਾ ਬਚਨ ਪੂਰਾ ਹੋ ਗਿਆ, ਮੈਂ ਕੁੱਤੇ ਦੀ ਜੂਨ ਪੈ ਗਿਆ। ਮੈਨੂੰ ਦੱਸੋ ਮੇਰਾ ਪਾਰ-ਉਤਾਰਾ ਕਦੋਂ ਹੋਵੇਗਾ, ਮੇਰਾ ਉਧਾਰ ਕਦੋਂ ਹੋਵੇਗਾ ? ਤਾਂ ਮਹਾਂਪੁਰਸ਼ ਜੀ ਜਾਂਦੇ-ਜਾਂਦੇ ਰਹਿ ਗਏ ਕਿ ਜਦੋਂ ਬੇਦੀਆਂ ਦੀ ਵੰਸ ਵਿਚ, ਕਲਯੁਗ ਦੇ ਵਿਚ ਨਾਨਕ ਨਾਮ ਦਾ ਅਵਤਾਰ ਆਵੇਗਾ ਤੇ ਉਸਦੇ ਚਰਨ ਤੈਨੂੰ ਛੂਹਣਗੇ। ਫਿਰ ਤੇਰਾ ਪਾਰ-ਉਤਾਰਾ ਹੋਵੇਗਾ। ਜਸਜੀਤ ਕਹਿਣ ਲੱਗਾ ਕਿ ਬਾਬਾ ਨਾਨਕ ਆ ਗਿਆ ਹੈ। ਉਸ ਦੀ ਕਰਾਮਾਤ ਤਾਂ ਹੋ ਗਈ ਆ। ਇਹ ਵੇਖ ਕੇ ਤਾਂ ਮੈਂ ਮੁਗਧ ਹੋ ਗਿਆ ਹਾਂ, ਮੇਰਾ ਤਾਂ ਕਲਿਆਣ ਹੋ ਰਿਹਾ ਹੈ। ਮੇਰੇ ਅੰਦਰ ਤਾਂ ਵੱਸ ਗਿਆ ਬਾਬੇ ਨਾਨਕ ਦਾ ਸ਼ਬਦ। ਔਰ ਜੇ ਤੂੰ ਕਲਿਆਣ ਹੋਣਾ ਚਾਹੁੰਦਾ ਹੈਂ ਤਾਂ ਜ਼ਿੱਦ ਛੱਡ ਕੇ ਨਾਨਕ-ਨਿਰੰਕਾਰੀ ਦੀ ਚਰਨੀਂ ਪੈ ਜਾ। ਆਪਣੇ ਅੰਦਰੋਂ ਹੰਕਾਰ ਛੱਡ ਦੇ।

"ਜੇ ਵਡ ਭਾਗ ਹੋਵਹਿ ਵਡ ਮੇਰੇ"



(ਪੰਨਾ ੮੮੧)

ਜੇ ਕਿਤੇ ਤੇਰੇ ਭਾਗ ਉਚੇ ਹੋਣ, ਅੰਦਰੋਂ ਹਉਮੇ ਹੰਕਾਰ ਤੂੰ ਛੱਡ ਦੇ ਤੇ ਗੁਰੂ ਕੀ ਚਰਨਾਂ ਵਿਚ ਆ ਕੇ ਤੇ ਗੁਰੂ ਦੇ ਦੱਸੇ ਹੋਏ ਮਾਰਗ ਤੇ ਜੇਕਰ ਤੂੰ ਚਲੇਂ ਤਾਂ ਤੇਰਾ ਬੇੜਾ ਭਵਸਾਗਰ ਤੋਂ ਪਾਰ ਹੋ ਜਾਵੇਗਾ।

"ਗੁਰ ਕਾ ਬਚਨੁ ਬਸੈ ਜੀਅ ਨਾਲੇ॥
ਜਲਿ ਨਹੀ ਡੂਬੈ ਤਸਕਰੁ ਨਹੀ ਲੇਵੈ..
'ਤ੍ਰਿਸ਼ਨਾਂ ਦੀ ਅੱਗ' ਇਸ ਅੰਮ੍ਰਿਤ ਨੂੰ ਸਾੜ ਨਹੀਂ ਸਕਦੀ।
ਨਿਰਧਨ ਕਉ ਧਨੁ

(ਪੰਨਾ ੬੭੯)

ਜਿਸ ਤਰ੍ਹਾਂ ਕਿਸੇ ਗਰੀਬੜੇ ਨੂੰ ਅਗਰ ਮੋਹਰਾਂ ਦੀ ਥੈਲੀ ਲੱਭ ਜਾਏ ਤਾਂ ਉਹ ਗੱਦ-ਗੱਦ ਹੋ ਜਾਂਦਾ ਹੈ। ਇਸੇ ਤਰ੍ਹਾਂ ਪ੍ਰਮਾਰਥ ਦੀ ਦੁਨੀਆਂ ਵਿਚ ਜਿਹੜੇ ਨਾਮ ਦੇ ਪੂਜਾਰੀ ਹਨ, ਅਗਰ ਉਹਨਾਂ ਨੂੰ ਇਸ ਧਨ ਦੀ ਪ੍ਰਾਪਤੀ ਹੋ ਜਾਵੇ ਤਾਂ ਉਹਨਾਂ ਵਾਸਤੇ ਕੋਈ ਵੱਡੀ ਗੱਲ ਨਹੀਂ। ਕਿਉਂਕਿ ਉਹਨਾਂ ਵਾਸਤੇ ਅਗਰ ਕੋਈ ਸੱਚਾ ਧਨ ਹੈ ਤਾਂ ਉਹ ਹੈ "ਗੁਰੂ ਕਾ ਬਚਨ"।

ਜਿਸ ਤਰ੍ਹਾਂ ਅੰਨ੍ਹੇ ਦੇ ਹੱਥ ਦੀ ਸੋਟੀ ਉਸ ਨੂੰ ਰਹਿਨੁਮਾਈ ਦਿੰਦੀ ਹੈ, ਉਸ ਦੀ ਮਦਦ

ਕਰਦੀ ਹੈ, ਉਸ ਨੂੰ ਰਸਤਾ ਦੱਸਦੀ ਹੈ। ਇਸੇ ਤਰ੍ਹਾਂ ਵਾਹਿਗੁਰੂ ਦਾ ਨਾਮ ਪ੍ਰਮਾਰਥ ਦੇ ਅੰਨੇ ਦੇ ਹੱਥ ਵਿਚ ਇਕ ਸੋਟੀ ਹੈ।

ਦੂਜੀ ਉਦਾਹਰਣ ਇਹ ਦੱਸੀ ਹੈ ਕਿ ਜਿਸ ਤਰ੍ਹਾਂ ਰੋਂਦੇ ਹੋਏ ਬੱਚੇ ਨੂੰ ਮਾਂ ਆ ਕੇ ਦੁੱਧ ਪਿਆ ਲਵੇ ਤਾਂ ਉਸ ਨੂੰ ਦੁੱਖ ਭੁੱਲ ਜਾਂਦਾ ਹੈ ਭੁੱਖ ਦਾ। ਕਿਉਂਕਿ ਉਸ ਨੂੰ ਠੰਡ ਪੈ ਜਾਂਦੀ ਹੈ। ਇਸੇ ਤਰ੍ਹਾਂ ਵਾਹਿਗੁਰੂ ਦਾ ਨਾਮ ਰੱਬ ਦੇ ਪਿਆਰਿਆਂ ਵਾਸਤੇ ਮਾਂ ਦੇ ਦੁੱਧ ਦੀ ਤਰ੍ਹਾਂ ਹੈ। ਇਸ ਲਈ ਜੇ ਤੂੰ ਪਾਰ ਉਤਾਰਾ ਚਾਹੁੰਦਾ ਹੈਂ ਤਾਂ :

ਗੁਰ ਕਾ ਬਚਨੁ ਬਸੈ ਜੀਅ ਨਾਲੇ॥

(ਪੰਨਾ ੬੭੯)

ਜਿਸ ਦੇ ਜੀਵਨ ਵਿਚ, ਜਿਸ ਦੀ ਜ਼ਿੰਦਗੀ ਵਿਚ ਗੁਰੂ ਕਾ ਬਚਨ ਰਚ ਗਿਆ, ਉਹ ਫਿਰ ਭਵਸਾਗਰ ਤੋਂ ਪਾਰ ਹੋ ਜਾਏਗਾ।

"ਸੁਨਿ ਮਨ ਅਕਥ ਕਥਾ ਹਰਿ ਨਾਮ॥"

(ਪੰਨਾ ੭੧੯)

ਹੇ ਮੇਰੇ ਮਨ ! ਜਿਹੜਾ ਹਰੀ ਨਾਮ ਅਕੱਥ ਹੈ ਭਾਵ ਜਿਹੜਾ ਕਥਨ ਨਹੀਂ ਕੀਤਾ ਜਾ ਸਕਦਾ। ਇਸ ਨੂੰ ਬੜੇ ਬੜੇ ਕਥਨ ਕਰਨ ਵਾਲੇ ਹੋ ਗੁਜ਼ਰੇ ਨੇ, ਪਰ ਇਹ ਕਥਨ ਵਿਚ ਆਇਆ ਨਹੀਂ। ਇਸ ਲਈ ਤੂੰ ਹਰੀ ਪ੍ਰਮਾਤਮਾ ਦੇ ਨਾਮ ਦੀ ਕਥਾ ਸੁਣ। ਵੈਸੇ ਕਥਾ ਦੇ ਮੁਤਲਕ ਅਗਰ ਦੇਖਿਆ ਜਾਏ ਤਾਂ ਕਥਾ ਉਹ ਹੈ ਜੋ ਕੁਝ ਵੀ ਜ਼ੁਬਾਨ ਨਾਲ ਬੋਲਿਆ ਜਾਵੇ ਭਾਵ ਕਥਨ ਕੀਤਾ ਜਾਏ। ਅਸੀਂ ਜ਼ੁਬਾਨ ਨਾਲ ਚੁਗਲੀ ਨਿੰਦਿਆ ਵੀ ਕਰਨੀ ਹੈ, ਇਹ ਵੀ ਤਾਂ ਕਥਨ ਹੈ। ਲੇਕਿਨ ਧੰਨ ਗੁਰੂ ਅਰਜਨ ਦੇਵ ਸੱਚੇ ਪਾਤਸ਼ਾਹ ਸਾਡੀਆਂ ਸ਼ੰਕਾ ਨੂੰ ਦੂਰ ਕਰਨ ਲਈ ਬਚਨ ਉਚਾਰਨ ਕਰਦੇ ਨੇ।

"ਸਭ ਤੇ ਊਤਮ ਹਰਿ ਕੀ ਕਥਾ॥

ਕਥਾ ਦੇ ਵੀ ਦੋ ਹਿੱਸੇ ਹਨ। ਇਕ ਚੰਗਾ ਕਥਨ ਤੇ ਇਕ ਮੰਦਾ ਕਥਨ।

ਜੋ ਹਰੀ ਪ੍ਰਮਾਤਮਾ ਦੇ ਨਾਮ ਨੂੰ ਕਥਨ ਕਰਨਾ ਹੈ, ਇਹ ਹੈ ਸਭ ਤੋਂ ਊਤਮ ਕਥਾ। ਕਿਉਂਕਿ ਉਹ ਨਾਮ ਦੀ ਕਥਾ ਹੈ। ਜਿਸ ਵਾਸਤੇ ਸਾਹਿਬ ਫੁਰਮਾਉਂਦੇ ਨੇ ;

ਸਭ ਤੇ ਊਤਮ ਹਰਿ ਕੀ ਕਥਾ॥
ਨਾਮੁ ਸੁਨਤ ਦਰਦ ਦੁਖ ਲਥਾ॥"

(ਪੰਨਾ ੨੬੫)

ਜਦੋਂ ਕਿਸੇ ਨੂੰ ਕੋਈ ਦੁਖ ਲੱਗ ਜਾਵੇ, ਉਦੋਂ ਹੀ ਉਸ ਨੂੰ ਪੀੜਾ ਦਾ ਅਹਿਸਾਸ ਹੁੰਦਾ ਹੈ ਨਾ। ਜਿਹੜੀਆਂ ਦੁੱਖਾਂ ਦੀਆਂ ਪੀੜਾਂ ਨੇ, ਉਹ ਸਾਰੀਆਂ ਦੀਆਂ ਸਾਰੀਆਂ ਲਹਿ ਜਾਂਦੀਆਂ ਨੇ, ਹੱਟ ਜਾਂਦੀਆਂ ਨੇ। ਕਦੋਂ ? ਉਦੋਂ ਜਿਹੜਾ ਮਨੁੱਖ ਇਕਾਗਰ ਚਿੱਤ ਹੋ ਕੇ, ਸੰਗਤ ਵਿੱਚ

ਬੈਠ ਕੇ ਵਾਹਿਗੁਰੂ ਦੇ ਨਾਮ ਦੀ ਕਥਾ ਸੁਣੇ। ਇਸੇ ਵਾਸਤੇ ਚੌਥਾ ਬਾਪੂ ਸਾਨੂੰ ਹੋਕਾ ਦੇ ਰਿਹਾ ਹੈ;

"ਸੁਨਿ ਮਨ ਅਕਥ ਕਥਾ ਹਰਿ ਨਾਮ॥"

(ਪੰਨਾ ੭੧੯)

ਬ੍ਰਹਮ-ਪੁਰਾਨ ਵਿਚ ਲਿਖਿਆ ਹੈ ਕਿ ਇਕ ਬ੍ਰਹਮਾ ਚਾਰ ਮੂੰਹਾਂ ਵਾਲਾ ਹੈ, ਇਕ ਅੱਠਾਂ ਮੂੰਹਾਂ ਵਾਲਾ ਹੈ, ਇਕ ਸੋਲ੍ਹਾਂ ਮੂੰਹਾਂ ਵਾਲਾ ਹੈ ਤੇ ਇਕ ਬੱਤੀ ਮੂੰਹਾਂ ਵਾਲਾ ਹੈ।

ਕਈ ਸੱਜਣਾਂ ਨੇ ਬੁੱਧ ਸ਼ਬਦ ਦਾ ਅਰਥ ਬੁੱਧੀਮਾਨ ਕੀਤਾ ਹੈ। ਲੇਕਿਨ ਹਜ਼ੂਰ ਦਾ ਇਸ਼ਾਰਾ ਮਹਾਤਮਾ ਬੁੱਧ ਵੱਲ ਹੈ। ਜਿਸ ਮਹਾਤਮਾ ਬੁੱਧ ਦੇ ਧਰਮ ਨੂੰ ਸਨਾਤਨ ਧਰਮ ਨੇ ਹਿੰਦੁਸਤਾਨ ਵਿਚ ਜੰਮਣ ਹੀ ਨਹੀਂ ਦਿੱਤਾ। ਔਰ ਅਗਰ ਬੁੱਧ ਧਰਮ ਫੈਲਿਆ ਹੋਵੇਗਾ ਤਾਂ ਕਿਤੇ ਬਾਹਰ ਫੈਲਿਆ ਹੋਵੇਗਾ, ਕਿਉਂਕਿ ਸਨਾਤਨ ਧਰਮ ਨੇ ਤਾਂ ਇਸ ਨੂੰ ਫੈਲਣ ਹੀ ਨਹੀਂ ਦਿੱਤਾ।

ਹੇ ਵਾਹਿਗੁਰੂ ! ਅੱਜ ਤੋਂ ਪਹਿਲਾਂ ਇਸ ਧਰਮ ਨੂੰ ਜਪਣ ਵਾਸਤੇ ਤੂੰ ਜਿੰਨੇ ਵੀ ਬਣਾਏ ਨੇ ਜਾਂ ਹੋਰ ਵੀ ਕਈ ਬਣਾ ਦੇ ਤਾਂ ;

"ਤਾ ਆਖਿ ਨ ਸਕਹਿ ਕੇਈ ਕੇਇ॥" (ਪੰਨਾ ੬)

ਜੇ ਤੂੰ ਉਸ ਵਾਹਿਗੁਰੂ ਦੀ ਕਥਾ ਸੁਣ ਲਵੇ ਤਾਂ ;

"ਰਿਧਿ ਬੁਧਿ ਸਿਧਿ ਸੁਖ ਪਾਵਹਿ" (ਪੰਨਾ ੭੧੯)

ਤੈਨੂੰ ਰਿੱਧੀਆਂ ਮਿਲ ਜਾਣਗੀਆਂ, ਤੈਨੂੰ ਸਿੱਧੀਆਂ ਮਿਲ ਜਾਣਗੀਆਂ। ਔਰ ਤੈਨੂੰ ਲੋਕ-ਪਰਲੋਕ ਦੇ ਸੁਖ ਵੀ ਮਿਲ ਜਾਣਗੇ। ਜੇਕਰ ਤੂੰ ਹਰੀ-ਪ੍ਰਮਾਤਮਾ ਦੀ ਕਥਾ ਸਾਧ-ਸੰਗਤ ਵਿਚ ਬੈਠ ਕੇ ਸੁਣ ਲਵੇਂ।

ਕਥਾ ਸੁਨਾਉਣ ਵਾਲੇ ਤੇ ਸੁਣਨ ਵਾਲੇ ਪਰਮਗਤੀ ਨੂੰ ਪ੍ਰਾਪਤ ਹੋ ਜਾਂਦੇ ਨੇ। ਇਸ ਲਈ ਤੂੰ ਵਾਹਿਗੁਰੂ ਦੇ ਨਾਮ ਦੀ ਕਥਾ ਸੁਣ। ਸ਼ੰਕਰ ਸੇਜੀ ਨੇ ਵੀ ਉਸ ਨੂੰ ਅਰਾਧਿਆ ਤੇ 32 ਦੇਵਤਿਆਂ ਨੇ ਵੀ ਉਸਨੂੰ ਅਰਾਧਿਆ। ਲੇਕਿਨ ਉਸ ਹਰੀ ਪ੍ਰਮਾਤਮਾ ਦਾ ਭੇਦ ਇਹਨਾਂ ਨੇ ਨਹੀਂ ਪਾਇਆ। ਅਸੁਰ ਦੇਵਤੇ ਵੀ ਇਸ ਨੂੰ ਗਾਉਂਦੇ ਨੇ ਤੇ ਸ਼ਿਵ ਜੀ ਦੇ ਗਨ ਵੀ ਇਸ ਨੂੰ ਗਾਉਂਦੇ ਹਨ। ਅਰਥਾਤ ਜਿੰਨੀ ਵੀ ਸ੍ਰਿਸ਼ਟੀ ਉਸ ਅਕਾਲ ਪੁਰਖ ਨੇ ਬਣਾਈ ਹੈ, ਸਾਰੀ ਹੀ ਉਸ ਪ੍ਰਮਾਤਮਾ ਦੇ ਗੁਣ ਗਾਉਂਦੀ ਹੈ।

"ਗਾਵਨਿ ਤੁਧਨੋ ਖੰਡ ਮੰਡਲ ਬ੍ਰਹਮੰਡਾ,....
ਗਾਵਨਿ ਤੁਧਨੋ ਖਾਣੀ ਚਾਰੇ॥ (ਪੰਨਾ ੯)

ਚਾਰ ਖਾਣੀਆਂ ਤੇ ਚਾਰ ਬਾਣੀਆਂ ਹਰੀ-ਪ੍ਰਮਾਤਮਾ ਦੀ ਕਿਰਤ ਹੈ। ਔਰ ਇਹ ਜਿਤਨੇ ਵੀ ਮਾਤ-ਲੋਕ ਨੇ, ਇਹ ਸਾਰੇ ਬ੍ਰਹਮੰਡਾਂ ਦੇ ਹਿੱਸੇ ਵਿਚ ਹੀ ਆਉਂਦੇ ਹਨ। ਸੂਰਜ ਦਾ ਜਿਹੜਾ ਲੋਕ ਹੈ, ਉਹ ਬ੍ਰਹਮੰਡ ਹੈ। ਇਹ ਜਿਤਨੇ ਵੀ ਤਾਰੇ ਨੇ, ਇਹਨਾਂ ਦਾ ਲੋਕ ਬ੍ਰਹਮੰਡ ਹੈ। ਔਰ

ਇਕ-ਇਕ ਬ੍ਰਹਮੰਡ ਵਿਚ ਕਿੰਨੇ-ਕਿੰਨੇ ਕਰੋੜ ਜੀਵ ਨੇ, ਇਹਨਾਂ ਦੀ ਕੋਈ ਗਿਣਤੀ ਕਰ ਹੀ ਨਹੀਂ ਸਕਦਾ। ਲੇਕਿਨ ਇਹ ਜਿਤਨੀ ਵੀ ਬੇਜਾਨ ਸ੍ਰਿਸ਼ਟੀ ਹੈ, ਇਹ ਤੇਰੇ ਹੀ ਗੁਣ ਗਾਉਂਦੀ ਹੈ। ਇਹ ਤੇਰਾ ਹੀ ਜਾਪ ਜਪਦੀ ਹੈ ਤੇ ਤੇਰਾ ਹੀ ਸਿਮਰਨ ਕਰਦੀ ਹੈ। ਇਸ ਲਈ ਨਿਰੰਕਾਰ ਦੀ ਕਥਾ ਤੂੰ ਵੀ ਸੁਣ ਮੇਰੇ ਭੁੱਲੇ ਹੋਏ ਮਨ।

"ਸੁਨਿ ਮਨ ਅਕਥ ਕਥਾ ਹਰਿ ਨਾਮ॥
ਅਕਥ ਕਥਾ ਹਰਿ ਨਾਮੁ॥"

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਕੰਨਾ ਨਾਲ ਸੁਣੋ ਤੇ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਦੀ ਦ੍ਰਿਸ਼ਟੀ ਨਾਲ ਹੀ ਦੇਖੋ। ਗਰੀਬ-ਨਿਵਾਜ਼ ਅਕਾਲ ਦਾ ਪੂਜਾਰੀ ਕਹਿੰਦਾ ਹੈ ਕਿ ਜਿਹੜਾ ਚਾਰ ਮੂੰਹਾਂ ਵਾਲਾ ਬ੍ਰਹਮਾ ਹੈ, ਉਹ ਦੇਰ ਤੱਕ ਤੇਰੇ ਦਰਬਾਰ ਵਿਚ ਜੱਸ ਗਾਉਂਦਾ ਹੈ। ਅਸੀਂ ਰੋਜ਼ ਪੜ੍ਹਦੇ ਹਾਂ ਨਾ;

"ਮੋਹਨੁ ਪ੍ਰਾਨ ਮਾਨ ਰਾਗੀਲਾ॥" (ਪੰਨਾ ੪੯੮)

ਤੇ ਉਸ ਰੰਗੀਲੇ ਦੇ ਰੰਗ ਕੌਣ ਜਾਣੇ, ਉਸ ਰੰਗੀਲੇ ਦੀ ਲੀਲ੍ਹਾ ਕੌਣ ਜਾਣੇ ਤੇ ਉਸ ਰੰਗੀਲੇ ਦਾ ਭਾਣਾ ਕੌਣ ਜਾਣੇ ? ਲੇਕਿਨ ਅਸੀਂ ਉਸ ਦੀ ਲੀਲ੍ਹਾ ਤੇ ਵੀਚਾਰ ਕਰਨ ਲੱਗ ਪੈਂਦੇ ਹਾਂ। ਪਰ ਇਹ ਗੁਰਮਤਿ ਦੀ ਨਿਸ਼ਾਨੀ ਨਹੀਂ, ਇਹ ਤਾਂ ਮਨਮਤ ਦੀ ਨਿਸ਼ਾਨੀ ਹੈ। ਕਿਉਂਕਿ ਗੁਰਮਤਿ ਸਿੱਖ ਤਾਂ ਗੁਰੂ ਕਾ ਭਾਣਾ ਮਿੱਠਾ ਮੰਨ ਕੇ ਚਲਦਾ ਹੈ।

ਗੁਰਮੁਖ ਪਿਆਰੇ ਭਾਈ ਮਨੀ ਸਿੰਘ ਸਾਹਿਬ ! ਇਕੋ ਮਾਂ-ਬਾਪ ਦੇ ਬਾਰ੍ਹਾਂ ਪੁੱਤਰ ਸਕੇ। ਔਰ ਇਤਿਹਾਸ ਇਹ ਦੱਸਦਾ ਹੈ ਕਿ ਉਹਨਾਂ ਵਿਚੋਂ ਦੱਸ ਸ਼ਹੀਦ ਹੋਏ ਨੇ। ਅਗੋਂ ਭਾਈ ਮਨੀ ਸਿੰਘ ਜੀ ਦੇ ਵੀ ਦੱਸ ਪੁੱਤਰ ਸਨ। ਜਿਸ ਨੇ ਆਨੰਦਪੁਰ ਸਾਹਿਬ ਬਰਛਾ ਮਾਰਿਆ ਸੀ ਹਾਥੀ ਤੇ, ਉਹ ਭਾਈ ਮਨੀ ਸਿੰਘ ਦਾ ਹੀ ਸਾਹਿਬਜ਼ਾਦਾ ਸੀ।

ਜਿਸ ਮਾਂ-ਬਾਪ ਦੇ ਦੱਸ ਪੁੱਤਰ ਲੋਕਾਂ ਦੇ ਭਲੇ ਵਾਸਤੇ ਸ਼ਹੀਦ ਹੋਏ ਹੋਣ ਤੇ ਉਸ ਮਾਂ ਦੀ ਜ਼ਬਾਨੋਂ ਉੱਫ ਨਾ ਨਿਕਲਿਆ ਹੋਵੇ ਤੇ ਉਹ ਮਾਂ ਕਿੰਨੀ ਕੁ ਭਾਣੇ ਵਿੱਚ ਰਹਿਣ ਵਾਲੀ ਹੋਵੇਗੀ। ਇਹ ਗੁਰੂ ਗ੍ਰੰਥ ਸਾਹਿਬ ਦਾ ਉਪਦੇਸ਼ ਹੈ।

"ਸੁਨਿ ਮਨ ਅਕਥ ਕਥਾ ਹਰਿ ਨਾਮ॥
ਅਕਥ ਕਥਾ ਹਰਿ ਨਾਮ॥"

ਜਿਨ੍ਹਾਂ ਨੂੰ ਅਨੇਕਾਂ ਨੇ ਕਥਨ ਕੀਤਾ, ਪਰ ਅੱਜ ਤੱਕ ਉਹ ਕਥਨ ਵਿਚ ਨਹੀਂ ਆਇਆ। ਇਸ ਲਈ ਤੂੰ ਉਸ ਦੇ ਨਾਮ ਦੀ ਅੰਮ੍ਰਿਤ-ਮਈ ਕਥਾ ਸੁਣ।

ਸਾਹਿਬ ਗੁਰੂ ਗ੍ਰੰਥ ਸਾਹਿਬ ਜੀ ਨੇ ਇਕ ਅਫ਼ਸੋਸ ਵੀ ਕੀਤਾ ਹੈ ;

"ਹਰ ਜਸੁ ਸੁਨਹਿ ਨ ਹਰਿ ਗੁਨ ਗਾਵਹਿ॥"

(ਪੰਨਾ ੩੩੨)

ਪੰਜਵੇਂ ਬਾਪੂ ਨੇ ਵੀ ਆਪਣੀ ਪਾਵਨ ਰਸਨਾ 'ਚੋਂ ਉਚਾਰਣ ਕੀਤਾ ਹੈ :

"ਪੋਥੀ ਗੀਤ ਕਵਿਤ ਕਿਛੁ
ਕਦੇ ਨ ਕਰਨਿ ਧਰਿਆ ॥

(ਪੰਨਾ ੭੦)

ਜਿਨ੍ਹਾਂ ਪੋਥੀਆਂ ਵਿੱਚ ਰੱਬ ਦਾ ਜ਼ਿਕਰ ਹੈ, ਐ ਮਨੁੱਖ ! ਉਸ ਨੂੰ ਤਾਂ ਤੂੰ ਕਦੇ ਕੰਨਾਂ ਲਾਗੇ ਆਉਣ ਹੀ ਨਹੀਂ ਦਿੱਤਾ। ਜਿਨ੍ਹਾਂ ਗੀਤਾਂ ਵਿਚ ਰੱਬ ਦੀ ਉਪਮਾ ਗਾਈ ਹੈ, ਉਹ ਗੀਤ ਤਾਂ ਤੂੰ ਕੰਨਾਂ ਦੇ ਨੇੜੇ ਆਉਣ ਹੀ ਨਹੀਂ ਦਿੰਦਾ। ਔਰ ਜਿਸ ਕਵਿਤਾ ਵਿਚ ਪ੍ਰਭੂ ਦੇ ਗੁਣ ਗਾਇਣ ਕੀਤੇ ਹਨ, ਉਸ ਕਾਵਿ-ਰਚਨਾ ਦੇ ਤੂੰ ਨੇੜੇ ਹੀ ਨਹੀਂ ਜਾਂਦਾ।

"ਚਿਤਿ ਆਵੈ ਓਸੁ ਪਾਰਬ੍ਰਹਮੁ
ਤਾ ਨਿਮਖ ਸਿਮਰਤ ਤਰਿਆ ॥

(ਪੰਨਾ ੭੦)

ਜੇ ਉਹ ਵੀ ਕਿਤੇ ਸੰਗਤ ਵਿਚ ਆ ਕੇ ਨਿਮਖ ਮਾਤਰ ਵਾਹਿਗੁਰੂ ਦੀ ਕਥਾ ਸੁਣ ਲਵੇ ਤਾਂ ਐਸਾ ਜਿਹੜਾ ਪਾਪੀ ਹਤਿਆਰਾ ਹੈ, ਉਸ ਦਾ ਵੀ ਪਾਰ-ਉਤਾਰਾ ਹੋ ਜਾਵੇਗਾ।

ਇਕ ਤਾਂ ਕਾਵਿ-ਰਚਨਾ ਉਹ ਹੈ, ਜਿਸ ਵਿਚ ਇਸ਼ਕ ਮਿਜਾਜ ਵਰਗੀਆਂ ਚੀਜ਼ਾਂ ਗਿਣੀਆਂ ਗਈਆਂ ਨੇ ਤੇ ਇਕ ਕਾਵਿ-ਰਚਨਾ ਉਹ ਵੀ ਹੈ, ਜਿਸ ਵਿਚ ਗੁਣ ਗਾਏ ਗਏ ਹਨ।



ਮੇਰੇ ਵਿਦਿਆ ਦਾਤਾ 'ਭਾਈ ਗੁਰਦਿੱਤ ਸਿੰਘ ਜੀ', ਉਹਨਾਂ ਦੀ ਰਸਨਾ ਵਿਚ ਬੜੀ ਲਚਕ ਸੀ। ਔਰ ਉਹ ਬੜੇ ਰੱਬ ਦੇ ਪੂਜਾਰੀ ਸਨ। ਉਹਨਾਂ ਨੇ ਇਕ ਬਚਨ ਲਿਖਿਆ,

"ਹੋਇ ਅਤੀਤ ਤਜਹਿ ਘਰਿ ਮੰਦਿਰ"

ਮਨ ਕਦੇ-ਕਦੇ ਅਤੀਤ ਹੋ ਜਾਂਦਾ ਹੈ, ਭਾਵ ਕਿ ਤਿਆਗੀ ਹੋ ਜਾਂਦਾ ਹੈ। ਕਦੇ-ਕਦੇ ਇਹ ਗੱਲ ਸੋਚਦਾ ਹੈ ਮਨ ਕਿ ਕੀ ਲੈਣਾ ਗ੍ਰਹਿਸਤ ਤੋਂ। ਕਿਉਂਕਿ ਇਹ ਤਾਂ ਦੁੱਖਾਂ ਦਾ ਘਰ ਹੈ।

"ਨਿੰਦਕੁ ਹੈ ਕਬੀ ਭੋਗਹਿ ਪਦਾਰਥੁ"

ਇੰਨਾ ਚੰਚਲ ਹੈ ਮਨ ਕਿ ਕਦੇ ਇਹ ਭੋਗਾਂ ਦੀ ਨਿੰਦਿਆ ਕਰਨ ਲੱਗ ਪੈਂਦਾ ਹੈ ਤੇ ਕਦੇ ਪਦਾਰਥਾਂ ਦੀ ਨਿੰਦਿਆ ਕਰਨ ਲੱਗ ਪੈਂਦਾ ਹੈ। ਕਦੇ ਦੁਨੀਆਂ ਦੇ ਵਿਸ਼ੇ ਵਿਕਾਰਾਂ ਦੀ ਨਿੰਦਿਆ ਕਰਨ ਲੱਗ ਪੈਂਦਾ ਹੈ ਤੇ ਕਦੇ ਦੁਨੀਆਂ ਦੇ ਕਾਰੋਬਾਰ ਦੀ ਨਿੰਦਿਆ ਕਰਨ ਲੱਗ ਪੈਂਦਾ ਹੈ। ਲੇਕਿਨ ਕਦੇ-ਕਦੇ ਇਹੋ ਮਨ ਖਾਹਿਸ਼ਾਂ ਕਰਨ ਲੱਗ ਪੈਂਦਾ ਹੈ। ਇਸ ਦੇ ਮਨ ਵਿਚ ਚਾਅ ਪੈਦਾ ਹੋਣ ਲਗਦਾ ਹੈ ਕਿ ਬੜੀ ਸੁੰਦਰ ਇਸਤਰੀ ਇਸ ਦੇ ਘਰ ਵਿਚ ਹੋਵੇ। ਉਸ ਨੇ ਹਾਰ-ਸ਼ਿੰਗਾਰ ਕੀਤਾ ਹੋਵੇ।

"ਰੰਚਕ ਨਾ ਊਰਰੈਨ ਲਏ,
ਮਨਿ ਹੈ ਦੁਖਦਾਇਕ ਵਾਂਗ ਭਗੰਦਰ।"

ਇਹ ਮਨ ਰੰਚਕ-ਮਾਤਰ ਵੀ ਹਿਰਦੈ ਵਿਚ ਚੈਣ ਨਹੀਂ ਕਰਦਾ। ਜਿਵੇਂ ਕਿਸੇ ਨੂੰ "ਭਗੰਦਰ ਫੋੜਾ" ਹੋ ਜਾਵੇ ਨਾ, ਉਹ ਹੱਟਦਾ ਨਹੀਂ। ਨਿੱਕੇ ਜਿਹੇ ਸੁਰਾਖ ਵਰਗਾ ਹੁੰਦਾ ਹੈ। ਚੌਵੀ ਘੰਟੇ ਉਹ ਰੱਸਦਾ ਰਹਿੰਦਾ ਹੈ, ਚੋਂਦਾ ਰਹਿੰਦਾ ਹੈ। ਕੱਪੜੇ ਉਸ ਦੇ ਨਾਲ ਭਿੱਜਦੇ ਰਹਿੰਦੇ ਨੇ। ਇੱਥੋਂ ਤੱਕ ਕਿ ਬਿਸਤਰੇ ਵੀ ਖਰਾਬ ਹੋ ਜਾਂਦੇ ਨੇ। ਇਸ ਲਈ ਜਿਸ ਨੂੰ ਭਗੰਦਰ ਫੋੜਾ ਹੋ ਜਾਵੇ ਉਹ ਨਾ ਚੰਗੇ ਕੱਪੜੇ ਪਹਿਣ ਸਕਦਾ ਹੈ ਤੇ ਨਾ ਹੀ ਉਹ ਚੰਗੇ ਬਿਸਤਰਿਆਂ ਤੇ ਬੈਠ ਸਕਦਾ ਹੈ। ਇਸੇ ਤਰ੍ਹਾਂ ਇਹ ਮਨ ਵੀ ਇਕ ਭਗੰਦਰ ਫੋੜਾ ਹੈ। ਦਿਨੇ-ਰਾਤ ਇਹ ਦੁਖੀ ਕਰਦਾ ਹੈ।

"ਹੋਇ ਅਤੀਤ ਤਜਹਿ ਘਰਿ ਮੰਦਿਰ"

ਇਸ ਤਨ ਰੂਪੀ ਮੰਦਿਰ ਦੇ ਅੰਦਰ ਇਕ ਮਨ ਰੂਪੀ ਬੰਦਰ ਰਹਿੰਦਾ ਹੈ। ਤੂੰ ਕਲੰਦਰ ਬਣ ਕੇ ਇਸ ਮਨ ਰੂਪੀ ਬੰਦਰ ਦੇ ਗਲ ਵਿਚ ਪਟਾ ਪਾ ਕੇ ਆਪਣੇ ਵੱਸ ਵਿਚ ਕਰ ਲੈ। ਫਿਰ ਤੂੰ ਸੌਖਾ ਹੋ ਜਾਵੇਂਗਾ। ਜਿਹੜੀ ਐਸੀ ਕੋਈ ਕਾਵਿ-ਰਚਨਾ ਹੈ, ਉਸ ਨੂੰ ਤਾਂ ਤੂੰ ਕੰਨਾਂ ਦੇ ਨੇੜੇ ਵੀ ਨਹੀਂ ਆਉਣ ਦਿੰਦਾ। ਔਰ ਜਿਸ ਵਿਚ ਸੋਹਣੀ ਮਹੀਂਵਾਲ ਦਾ ਜ਼ਿਕਰ ਹੈ, ਉਸ ਨੂੰ ਤੂੰ ਸਾਰੀ ਰਾਤ ਆਪਣੇ ਕੰਨਾਂ ਤੋਂ ਦੂਰ ਹੀ ਨਹੀਂ ਕਰਦਾ। ਇਹ ਗੁਨਾਹ ਹੀ ਹੈ ਨਾ। ਜੇ ਕੁਝ ਤੂੰ ਸੁਣਨਾ ਹੈ ਤਾਂ ਹਰੀ-ਪ੍ਰਮਾਤਮਾ ਦੇ ਨਾਮ ਦੀ ਕਥਾ ਸੁਣ। ਸਾਹਿਬ ਕਹਿੰਦੇ ਨੇ:

(ਪੰਨਾ ੩੩੨)

"ਹਰਿ ਜਸੁ ਸੁਨਹਿ ਨ ਹਰਿ ਗੁਨ ਗਾਵਹਿ ॥"

ਇਸ ਤੋਂ ਭਾਵ ਹੈ ਕਿ ਨਾ ਕੰਨਾਂ ਨਾਲ ਸੁਣਦਾ ਹੈ ਤੇ ਨਾ ਹੀ ਰਸਨਾ ਨਾਲ ਗਾਉਂਦਾ ਹੈ।

ਬਾਤਨ ਹੀ ਅਸਮਾਨੁ ਗਿਰਾਵਹਿ ॥੧॥

ਤੇ ਜਦੋਂ ਗੱਲਾਂ ਕਰਨ ਲੱਗ ਪੈਂਦਾ ਹੈਂ ਤੇ ਜ਼ਮੀਨ-ਅਸਮਾਨ ਇਕ ਕਰ ਕੇ ਰੱਖ ਦਿੰਦਾ ਹੈਂ। ਇਥੋਂ ਤਕ ਕਿ ਅਸਮਾਨ ਦੇ ਤਾਰੇ ਵੀ ਤੋੜਨ ਲੱਗ ਪੈਂਦਾ ਹੈਂ ਤੇ ਕਹਿੰਦਾ ਹੈਂ ਕਿ ਮੇਰੇ ਨਾਲ ਆ ਕੇ ਕੋਈ ਗੱਲ ਤਾਂ ਕਰੇ। ਇਕ ਬਚਨ ਵੀ ਮੇਰੇ ਅੱਗੇ ਕੋਈ ਬੋਲ ਕੇ ਤਾਂ ਦੱਸੇ।

ਨਾ ਸਿਮਰਨ ਕਰਦਾ ਹੈਂ, ਨਾ ਕਥਾ ਕਰਦਾ ਹੈਂ, ਨਾ ਕੀਰਤਨ ਕਰਦਾ ਹੈਂ ਤੇ ਨਾ ਹੀ ਇਹ ਸਭ ਕੁਝ ਸੁਣਦਾ ਹੈਂ। ਅਖੰਡ-ਕੀਰਤਨ ਚਲਦਾ ਹੋਵੇ ਤਾਂ ਲਾਗੋਂ ਦੀ ਮਾਖੌਲ ਕਰ ਕੇ ਚਲਾ ਜਾਂਦਾ ਹੈਂ। ਔਰ ਗੱਲਾਂ ਇੰਨੀਆਂ ਵੱਡੀਆਂ ਕਰਦਾ ਹੈਂ ਕਿ ਅਸਮਾਨ ਦੇ ਤਾਰੇ ਤੋੜ ਕੇ ਲਿਆ ਦੇਵੇ।

(ਪੰਨਾ ੩੩੨)

"ਹਰਿ ਜਸੁ ਸੁਨਹਿ ਨ ਹਰਿ ਗੁਨ ਗਾਵਹਿ ॥"
ਬਾਤਨ ਹੀ ਅਸਮਾਨੁ ਗਿਰਾਵਹਿ ॥

ਔਰ ਗੁਰੂ ਗ੍ਰੰਥ ਸਾਹਿਬ ਵਿਚ ਲਿਖਿਆ ਹੈ ;

"ਐਸੇ ਲੋਗਨ ਸਿਉ ਕਿਆ ਕਹੀਐ ॥

ਜਿਹੜੇ ਇਹੋ ਜਿਹੇ ਲੋਕ ਨੇ, ਉਹਨਾਂ ਨੂੰ ਕੀ ਕਹੀਏ ?

ਜੋ ਪ੍ਰਭ ਕੀਏ ਭਗਤਿ ਤੇ ਬਾਹਜ
ਤਿਨ ਤੇ ਸਦਾ ਡਰਾਨੇ ਰਹੀਐ ॥੧॥ ਰਹਾਉ ॥

ਇਸ ਤੋਂ ਭਾਵ ਹੈ ਕਿ ਜਿਹੜੇ ਵਾਹਿਗੁਰੂ ਨੇ ਆਪਣੀ ਭਗਤੀ ਤੋਂ ਬਾਹਰ ਪੈਦਾ ਕੀਤੇ ਨੇ ਅਰਥਾਤ ਜਿਨ੍ਹਾਂ ਦੇ ਅੰਦਰ ਵਾਹਿਗੁਰੂ ਦੀ ਭਗਤੀ ਹੈ ਹੀ ਨਹੀਂ। ਤੁਸੀਂ ਉਹਨਾਂ ਕੋਲੋਂ ਦੂਰ ਹੀ ਰਹੋ, ਕਿਉਂਕਿ ਕਿਸੇ ਵੀ ਵੇਲੇ ਐਸੀ ਗੱਲ ਕਰਨਗੇ ਕਿ ਮਨ ਸਾੜ ਕੇ ਹੀ ਰੱਖ ਦੇਣਗੇ।

ਆਪਿ ਨ ਦੇਹਿ ਚੁਰੂ ਭਰਿ ਪਾਨੀ ॥

ਆਪਣੇ ਆਪ ਨੂੰ ਇੰਨੇ ਕੁ ਦਾਨੀ ਸਮਝਦੇ ਨੇ ਕਿ ਲਾਗੇ ਅਗਰ ਕੋਈ ਪਿਆਸਾ ਮਰਦਾ ਹੋਵੇ, ਹਲਕ ਉਸ ਦਾ ਸੁੱਕਾ ਹੋਵੇ, ਅੱਡੀਆਂ ਉਹ ਰਗੜਦਾ ਹੋਵੇ ਤਾਂ ਪਾਣੀ ਦਾ ਘੁੱਟ ਵੀ ਉਸ ਨੂੰ ਨਹੀਂ ਪੁੱਛਦੇ। ਔਰ ;

ਤਿਹ ਨਿੰਦਹਿ ਜਿਹ ਗੰਗਾ ਆਨੀ ॥੨॥

ਤੇ ਜਿਨ੍ਹਾਂ ਨੇ ਗੰਗਾ ਵਰਗੀ ਨਦੀ ਧਰਤੀ ਦੇ ਉਤੇ ਲਿਆ ਕੇ ਵਗਾ ਦਿੱਤੀ ਹੈ, ਉਹਨਾਂ ਦੀ ਤੂੰ ਨਿੰਦਿਆ ਕਰਦਾ ਹੈਂ। ਕਪੜੇ ਉਹਨਾਂ ਦੇ ਲਾਹੁੰਦਾ ਹੈਂ ਤੇ ਦਿਲ ਵੀ ਉਹਨਾਂ ਦੇ ਹੀ ਦੁਖਾਉਂਦਾ ਹੈਂ। ਔਰ ਆਪ ਇਕ ਚੁੱਲੂ ਭਰ ਪਾਣੀ ਦੇਣ ਨੂੰ ਤਿਆਰ ਨਹੀਂ।



ਬੈਠਤ ਉਠਤ ਕੁਟਿਲਤਾ ਚਾਲਹਿ ॥

ਬੈਠਣ ਲੱਗੇ ਕਿਤੇ ਤਾਂ ਵੀ ਅੰਦਰ ਇਸ ਦੇ ਖੋਟ ਹੈ। ਤੁਰਨ ਲੱਗੇ ਅਗਰ ਤਾਂ ਵੀ ਇਸ ਦੇ ਅੰਦਰ ਖੋਟ ਹੈ।

ਆਪੁ ਗਏ ਅਉਰਨ ਹੂ ਘਾਲਹਿ ॥੩॥
ਛਾਡਿ ਕੁਚਰਚਾ ਆਨ ਨ ਜਾਨਹਿ ॥
ਬ੍ਰਹਮਾ ਹੂ ਕੋ ਕਹਿਓ ਨ ਮਾਨਹਿ ॥੪॥
ਆਪੁ ਗਏ ਅਉਰਨ ਹੂ ਖੋਵਹਿ ॥
ਆਗਿ ਲਗਾਇ ਮੰਦਰ ਮੈ ਸੋਵਹਿ ॥੫॥
ਐਸੇ ਲੋਗਨ ਸਿਉ ਕਿਆ ਕਹੀਐ ॥

ਜੇ ਭਲਾ ਚਾਹੁੰਦਾ ਹੈਂ, ਜੇ ਕਲਿਆਣ ਚਾਹੁੰਦਾ ਹੈਂ ਤੇ ਜੇ ਦੀਨ-ਦੁਨੀਆਂ ਦਾ ਸੁਖ ਚਾਹੁੰਦਾ ਹੈਂ ਤਾਂ ;

ਸੁਨਿ ਮਨ ਅਕਥ ਕਥਾ ਹਰਿ ਨਾਮੁ ॥
ਅਕਥ ਕਥਾ ਹਰਿ ਨਾਮ ॥"

ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਵਿਚ ਬਚਨ ਲਿਖਿਆ ਹੈ ;

ਮਾਇਆ ਵਿਚਿ ਉਦਾਸੁ ਕਰਿ (੧੮/੧੪)

...... ......

'ਗੁਰ ਸਿਖ ਜਨਕ ਅਸੰਖ ਭਗਤਾ।''

ਭਾਈ ਜੀ ਕਹਿੰਦੇ ਜਨਕ ਤਾਂ ਇਕ ਹੋਇਆ, ਜਿਹੜਾ ਮਾਇਆ ਵਿਚ ਉਦਾਸ ਰਹਿ ਕੇ ਹੋਇਆ। ਲੇਕਿਨ ਨਾਨਕ-ਨਿਰੰਕਾਰੀ ਨੇ ਤਾਂ ਕਈ ਜਨਕ ਬਣਾ ਦਿੱਤੇ।

ਸਭ ਤੋਂ ਪਹਿਲੀ ਜਿਸਮਾਨੀ ਕੁਰਬਾਨੀ "ਸਿੱਖ ਧਰਮ" ਵਿਚ ਭਾਈ ਤਾਰੇ ਜੀ ਦੀ ਹੋਈ। ਜਦੋਂ ਬਾਬਰ ਨੇ ਇਮਨਾਬਾਦ ਨੂੰ ਅੱਗ ਲਵਾ ਦਿੱਤੀ, ਮਕਾਨ ਸਾੜੇ ਗਏ ਸਾਰੇ ਤੇ ਬੱਚੇ ਗਲੀਆਂ ਵਿਚ ਰੁਲਣ ਲੱਗ ਪਏ। ਜਦੋਂ ਹਾ-ਹਾ ਕਾਰ ਮੱਚ ਗਈ ਸਾਰੇ ਪਾਸੇ ਤਾਂ ਭਾਈ ਤਾਰਾ ਆਪਣੀ ਮਾਂ ਦੇ ਅੱਗੇ ਖੜਾ ਹੋ ਗਿਆ ਤੇ ਕਹਿਣ ਲੱਗਾ। "ਮਾਂ, ਮੇਰੀ ਜਨਮ-ਭੂਮੀ ਸੜ ਗਈ। ਜਿਥੇ ਤੂੰ ਮੈਨੂੰ ਜਨਮ ਦਿੱਤਾ, ਉਹ ਨਗਰੀ ਸਾਰੀ ਦੀ ਸਾਰੀ ਬਰਬਾਦ ਹੋ ਗਈ। ਅਸੀਂ ਤਾਂ ਹੁਣ ਜਨਮ ਭੂਮੀ ਨੂੰ ਭੁੱਲ ਹੀ ਗਏ ਹਾਂ, ਸਾਨੂੰ ਤਾਂ ਜਨਮ ਭੂਮੀ ਚੇਤੇ ਹੀ ਨਹੀਂ ਆਉਂਦੀ। ਗੁਰੂ ਕੇ ਸਿੱਖਾ, ਜਨਮ ਭੂਮੀ ਨਾ ਕਦੇ ਭੁਲਾਈਂ।

"ਇਕ ਦਿਨ ਬੈਠ ਤਲਵੰਡੀ ਨੂੰ ਪੁੱਛਿਆ,
ਨੀ ਤੈਨੂੰ ਦਾਤ ਕਿਹੜੇ ਦਾਤਾਰ ਦੀ ਹੈ।

ਤੇਰੀਆਂ ਕੱਚੀਆਂ ਪਿੱਲੀਆਂ ਕੁੱਲੀਆਂ ਤੇ,
ਇੰਦਰਪੁਰੀ ਵੀ ਆਪਾ ਵਾਰਦੀ ਹੈ।



ਤੈਨੂੰ ਦੇਖ ਲਈਏ ਤਦਾਂ ਰੱਬ ਦਿੱਸ ਪੈਂਦਾ ਹੈ,
ਤੇਰੀ ਆਵਾਜ਼ ਜਹਾਨ ਨੂੰ ਠਾਰਦੀ ਹੈ।

ਤੈਨੂੰ ਲੋਚਦੇ ਨੇ ਸੱਚਖੰਡ ਵਾਲੇ,
ਬਿਜਲੀ ਤੈਨੂੰ ਤੇ ਸੈਨਤਾਂ ਮਾਰਦੀ ਹੈ।

ਤੇਰੇ ਨਾਮ ਦੇ ਵਿਚ ਤਾਸੀਰ ਕੀ ਹੈ,
ਤੇਰੀ ਵਾਰ ਗੰਧਰਵ ਵੀ ਗਾ ਰਹੇ ਨੇ।

ਧੂੜ ਜਿਨ੍ਹਾਂ ਦੀ ਦੇਵਤੇ ਲੋਚਦੇ ਨੇ,
ਤੇਰੀ ਧੂੜ ਕਿਉਂ ਮੱਥੇ ਤੇ ਲਾ ਰਹੇ ਨੇ।

ਨਨਕਾਣੇ ਦੀ ਧਰਤੀਏ ! ਤੇਰੇ ਵਿਚ ਕੀ ਖੂਬੀ ਹੈ ? ਤਾਂ ਨਨਕਾਣੇ ਦੀ ਧਰਤੀ ਨੇ ਮੇਰੇ ਸਵਾਲ ਨੂੰ ਸੁਣ ਕੇ ਜਵਾਬ ਇਹ ਦਿੱਤਾ ਕਿ :

"ਉਹ ਧਰਤ ਹੈ ਭਾਗ ਵਾਲੀ,
ਸੋਮੇ ਜਿਸ ਵਿਚੋਂ ਸੱਚ ਦੇ ਫੁੱਟਦੇ ਨੇ।

ਮੇਰੀ ਗੋਦ ਦੇ ਵਿਚ ਉਹ ਖੇਲਿਆ ਸੀ,
ਜਿਸ ਨੂੰ ਸੁਣਦਿਆਂ ਪਾਪ ਨਿਖੁਟਦੇ ਨੇ।

ਮੇਰੇ ਰੁੱਖਾਂ ਦੀ ਛਾਂ ਥੱਲੇ ਬੈਠਦਾ ਸੀ,

ਜਿਸ ਦਾ ਨਾਂ ਲਿਆ ਵੱਡੇ ਛੁਟਦੇ ਨੇ।

ਉਸ ਦੇ ਚਰਨਾਂ ਦੀ ਧੂੜ ਹੈ ਕੋਲ ਮੇਰੇ,

ਜਿਸ ਦੇ ਕਿਣਕਿਆਂ ਤੇ ਤਾਰੇ ਤੁੱਟਦੇ ਨੇ।

ਏਸ ਧਰਤੀ ਦੇ ਵਿਚੋਂ ਜੰਮਿਆ ਸੀ,

ਜੇਕਰ ਇਸੇ ਵਿਚੇ ਸਮਾ ਜਾਂਦਾ।

ਫਿਰ ਤੇਤੀ ਕਰੋੜ ਦੀ ਗੱਲ ਕੀ ਹੈ ?

ਇਥੇ ਰੱਬ ਵੀ ਚੱਲ ਕੇ ਆ ਜਾਂਦਾ।

ਇਸ ਨਨਕਾਣੇ ਦੀ ਧਰਤੀ ਨੂੰ ਮੇਰੇ "ਨਾਨਕ-ਨਿਰੰਕਾਰੀ" ਨੇ ਦਰਬਾਰ ਕਰਤਾਰਪੁਰ ਬੈਠ ਕੇ ਇਸ ਜਨਮ-ਭੂਮੀ ਨੂੰ ਯਾਦ ਕੀਤਾ। ਸਾਹਿਬ ਕਹਿੰਦੇ ਨੇ ਮਲਾਰ ਰਾਗ ਵਿਚ ;

"ਕੀੜ ਲਵੈ ਮੰਝ ਬਾਰੇ,

ਇਸ ਤੋਂ ਭਾਵ ਹੈ ਕਿ ਹੁਣ ਮੇਰੀ ਬਾਰ ਵਿਚ ਟਿੱਡੇ ਵੀ ਬੋਲਦੇ ਹੋਣਗੇ। ਸਰਕਾਰ ਨੇ ਦਰਬਾਰ ਕਰਤਾਰਪੁਰ ਬੈਠ ਕੇ ਆਪਣੀ ਮਾਤਰ-ਭੂਮੀ ਨੂੰ ਯਾਦ ਕੀਤਾ ਹੈ। ਕਹਿੰਦੇ ਨੇ ;



"ਵਣ ਫੂਲੇ ਵੰਞ ਬਾਰੇ,

ਹੁਣ ਮੇਰੀ ਬਾਰ ਵਿਚ ਵਣ, ਜੰਡ, ਕਰੀਰ ਵੀ ਫੁੱਲੇ ਹੋਣਗੇ। ਐ ਮਨੁੱਖਾ ! ਆਪਣੀ ਜਨਕ ਭੂਮੀ ਨੂੰ ਨਾ ਭੁਲਾਈਂ। ਇਸੇ ਤਰ੍ਹਾਂ ਤਾਰੇ ਨੇ ਆਪਣੀ ਜਨਕ ਭੂਮੀ ਵੱਲ ਵੇਖ ਕੇ ਆਖਿਆ, "ਮਾਂ, ਮੇਰੀ ਜਨਮ ਨਗਰੀ ਸੜ ਗਈ। ਤੇ ਮਾਂ ਨੇ ਬੜੇ ਠਰੰਮੇ ਨਾਲ ਇਹ ਗੱਲ ਕਹੀ ਕਿ ਤਾਰੇ ਪੁੱਤ ; ਤੈਨੂੰ ਗੁਰੂ ਨਾਨਕ ਮਿਲਿਆ ਸੀ। ਤੂੰ ਨਾਨਕ-ਨਿਰੰਕਾਰੀ ਦੇ ਚਰਨ ਪਰਸੇ ਸਨ। ਔਰ ਉਸਨੇ ਤੇਰੇ ਕੰਨਾਂ ਵਿਚ ਕੋਈ ਉਪਦੇਸ਼ ਪਾਇਆ ਸੀ ਤਾਰਿਆ............। ਇਹ ਸੁਣ ਕੇ ਤਾਰਾ ਕਹਿਣ ਲੱਗਾ ਕਿ ਮੈਂ ਤੇਰਾ ਇਸ਼ਾਰਾ ਸਮਝ ਗਿਆ ਹਾਂ ਮਾਂ! ਔਰ ਬਾਪੂ ਨਾਨਕ-ਨਿਰੰਕਾਰੀ ਵੀ ਮੈਨੂੰ ਪਰਉਪਕਾਰ ਕਰਨਾ ਸਿਖਾ ਗਿਆ ਹੈ। ਮੈਂ ਇਹ ਗੱਲ ਭੁੱਲ ਗਿਆ ਸੀ ਲੇਕਿਨ ਤੂੰ ਮੈਨੂੰ ਫਿਰ ਤੋਂ ਯਾਦ ਕਰਵਾ ਦਿੱਤੀ। ਤਾਰੇ ਨੇ ਅੰਦਰੋਂ ਕੱਪੜੇ ਦੀ ਮਸ਼ਕ ਲਈ ਤੇ ਦੱਸ ਕੁ ਸੇਰ ਪਾਣੀ ਉਸ ਵਿਚ ਭਰ ਲਿਆ। ਬਾਹਰ ਇਕ ਸੜਦੇ ਹੋਏ ਮਕਾਨ ਉਤੇ ਪਾਉਣ ਲੱਗ ਪਿਆ ਪਾਣੀ। ਉਧਰੋਂ ਮੁਗਲਾਂ ਦੇ ਸਿਪਾਹੀ ਆ ਗਏ ਤੇ ਕਹਿਣ ਲੱਗੇ, "ਕੌਣ ਹੈਂ ਤੂੰ ?" ਕਹਿਣ ਲੱਗਾ ਮੈਂ ਨਾਨਕ-ਨਿਰੰਕਾਰੀ ਦਾ ਸਿੱਖ ! ਪਤਾ ਨਹੀਂ ਕੀ ਜਾਦੂ ਕੀਤਾ ਹੈ ਬਾਬੇ ਨਾਨਕ ਨੇ ਆਪਣੇ ਸਿੱਖਾਂ ਤੇ ਜਿਨ੍ਹਾਂ ਨੂੰ ਉਸ ਨੇ ਆਪਣਾ ਬਣਾ ਲਿਆ, ਉਹਨਾਂ ਅੰਦਰੋਂ ਮੌਤ ਦਾ ਡਰ ਨਿਕਲ ਗਿਆ। ਸਿਪਾਹੀ ਨੇ ਪੁੱਛਿਆ ਕੀ ਕਰਦਾ ਪਿਆ ਹੈਂ ? ਕਹਿੰਦਾ ਆਪਣੀ ਜਨਕ-ਭੂਮੀ ਸੜਦੀ ਵੇਖ ਕੇ ਜਰਿਆ ਨਹੀਂ ਜਾ ਰਿਹਾ। ਇਸ ਲਈ ਅੱਗ ਬੁਝਾਅ ਰਿਹਾ ਹਾਂ। ਸਿਪਾਹੀਆਂ ਨੇ ਆਖਿਆ ਤਾਰਿਆ........., ਇਹ ਅੱਗ ਮੁਗਲ ਸਮਰਾਟ ਦੇ ਹੁਕਮ ਨਾਲ ਲਗਾਈ ਗਈ ਹੈ। ਇਹ ਅੱਗ ਬਾਬਰ ਦੇ ਹੁਕਮ ਨਾਲ ਲਗਾਈ ਗਈ ਹੈ। ਇਸ

ਲਈ ਏਸ ਅੱਗ ਨੂੰ ਬੁਝਾਉਣਾ ਜ਼ੁਰਮ ਹੈ। ਇਹ ਸੁਣ ਕੇ ਤਾਰਾ ਖਿੜਖਿੜਾ ਕੇ ਹੱਸਿਆ ਤੇ ਸਿਪਾਹੀ ਨੂੰ ਕਹਿਣ ਲੱਗਾ ਜੇ ਜ਼ਾਲਿਮ ਬਾਬਰ ਦੇ ਹੁਕਮ ਨਾਲ ਮੇਰੀ ਜਨਮ ਨਗਰੀ ਨੂੰ ਅੱਗ ਲਾਈ ਜਾ ਸਕਦੀ ਹੈ ਤਾਂ ਜਗਤ ਪਿਤਾ 'ਗੁਰੂ ਨਾਨਕ' ਦੇ ਨਾਲ ਇਹ ਜਲਦੀ ਹੋਈ ਅੱਗ ਬੁਝਾਈ ਵੀ ਜਾ ਸਕਦੀ ਹੈ। ਇਸ ਨੂੰ ਕੋਈ ਨਹੀਂ ਰੋਕ ਸਕਦਾ। ਇਹ ਗੱਲਾਂ ਕਹਿ ਕੇ ਤਾਰਾ ਫੜਿਆ ਗਿਆ। ਉਸ ਨੂੰ ਸ਼ਹੀਦ ਕਰ ਦਿੱਤਾ ਗਿਆ। ਸੋ ਪਹਿਲੀ ਜਿਸਮਾਨੀ ਕੁਰਬਾਨੀ ਪੰਥ ਵਿੱਚ ਭਾਈ ਤਾਰੇ ਦੀ ਹੋਈ। ਕਾਹਦੇ ਵਾਸਤੇ ? ਆਪਣੀ ਜਨਮ-ਭੂਮੀ ਵਾਸਤੇ, ਆਪਣੀ ਜਨਮ ਨਗਰੀ ਵਾਸਤੇ।

ਲੇਕਿਨ ਅਸੀਂ ਆਪਣੀ ਜਨਮ-ਭੂਮੀ ਨੂੰ ਭੁੱਲ ਜਾਂਦੇ ਹਾਂ। ਅਸੀਂ ਜਿਸ ਧਰਤੀ ਤੇ ਜਨਮ ਲੈਂਦੇ ਹਾਂ, ਉਸ ਨੂੰ ਆਪਣੇ ਦਿਮਾਗ ਵਿਚ ਵੀ ਨਹੀਂ ਰੱਖਦੇ। ਬਲਕਿ ਅੱਗੋਂ ਦੀ ਸੋਚਣ ਲੱਗਦੇ ਹਾਂ। ਲੇਕਿਨ ਐ ਮਨੁੱਖ ! ਇਹ ਸਭ ਕੁਝ ਗਲਤ ਹੈ। ਕਿਉਂਕਿ ਜੋ ਮਨੁੱਖ ਦੇ ਨਾਲ ਜਾਣਾ ਹੈ, ਉਸ ਨੂੰ ਇਹ ਚੇਤੇ ਨਹੀਂ ਰੱਖਦਾ ਤੇ ਜੋ ਨਾਲ ਨਹੀਂ ਜਾਣਾ, ਉਸ ਨੂੰ ਆਪਣੇ ਦਿਲ ਵਿਚ ਵਸਾਈ ਰੱਖਦਾ ਹੈਂ। ਅਗਰ ਕੁਝ ਨਾਲ ਜਾਣਾ ਹੈ ਤਾਂ ਗੁਰੂ ਦੇ ਬਚਨਾਂ ਦੇ ਨਾਲ ਜਾਣਾ ਹੈ। ਗੁਰੂ ਕੀ ਬਾਣੀ ਨੇ ਨਾਲ ਜਾਣਾ ਹੈ। ਗੁਰੂ ਕੇ ਦੱਸੇ ਹੋਏ ਮਾਰਗਾਂ ਨੇ ਨਾਲ ਜਾਣਾ ਹੈ। ਲੇਕਿਨ ਮਨੁੱਖ ਇਸ ਸੱਚ ਨੂੰ ਮੰਨਦਾ ਨਹੀਂ। ਉਹ ਇਸ ਸੱਚ ਨੂੰ ਛੱਡ ਕੇ ਝੂਠ ਦੇ ਪਿੱਛੇ ਦੌੜਦਾ ਫਿਰਦਾ ਹੈ। ਲੇਕਿਨ ਇਸ ਸੱਚ-ਝੂਠ ਦਾ ਫੈਸਲਾ ਵੀ ਇਕ ਦਿਨ ਹੋ ਜਾਣਾ ਹੈ। ਕਦੋਂ ? ਜਦੋਂ ਗੁਰੂ ਦੀ ਨਜ਼ਰ ਸਾਡੇ ਜੀਵਾਂ ਤੇ ਪਈ। ਉਦੋਂ ਸੱਚ ਤੇ ਝੂਠ ਦਾ ਫੈਸਲਾ ਆਪੇ ਹੀ ਹੋ ਜਾਣਾ ਹੈ।

ਇਸ ਲਈ ਐ ਮਨੁੱਖ, ਝੂਠੇ ਕੰਮਾਂ ਵਿਚ ਉਲਝਣ ਦੀ ਬਜਾਇ ਤੂੰ ਸੱਚ ਦੇ ਰਸਤੇ ਤੇ ਚੱਲ। ਤੂੰ ਭਾਈ ਤਾਰੇ ਸਿੰਘ ਵਾਂਗੂੰ ਆਪਣੀ ਜਨਮ ਭੂਮੀ ਨੂੰ ਪਿਆਰ ਕਰ। ਫਿਰ ਤੇਰੇ ਅੰਦਰੋਂ ਵੀ ਇਹ ਵਿਸ਼ੇ ਵਿਕਾਰ, ਦੁਨਿਆਵੀ ਕੰਮ ਨਿਕਲ ਜਾਣਗੇ। ਫਿਰ ਤੂੰ ਨਿਡਰ ਹੋ ਜਾਵੇਂਗਾ। ਮੌਤ ਦਾ ਡਰ ਵੀ ਤੈਨੂੰ ਨਹੀਂ ਲੱਗੇਗਾ। ਲੇਕਿਨ ਉਸ ਵਾਸਤੇ ਨਾਨਕ-ਨਿਰੰਕਾਰੀ ਦੇ ਬਚਨਾਂ ਨੂੰ ਅਪਣਾਉਣਾ ਪਵੇਗਾ। ਉਸ ਦੇ ਦੱਸੇ ਹੋਏ ਰਸਤੇ ਤੇ ਚਲਣਾ ਪਵੇਗਾ। ਫਿਰ ਗੁਰੂ ਤੈਨੂੰ ਆਪੇ ਹੀ ਸਭ ਬਖਸ਼ਿਸ਼ਾਂ ਬਖਸ਼ ਦੇਵੇਗਾ। ਫਿਰ ਤੈਨੂੰ ਤਿਆਗ ਤੇ ਵੈਰਾਗ ਵਰਗੇ ਦੋ ਗੁਣਾਂ ਦੀ ਪ੍ਰਾਪਤੀ ਵੀ ਹੋ ਜਾਵੇਗੀ। ਇਸ ਲਈ ਤੂੰ ਆਪਣੇ ਇਹ ਮਨੁੱਖੀ ਸੁਭਾਅ ਨੂੰ ਬਦਲ ਤੇ ਆਪਣੇ ਅੰਦਰ ਨਿੰਮਰਤਾ, ਦਇਆ, ਧੀਰਜ ਵਰਗੇ ਗੁਣ ਪੈਦਾ ਕਰ। ਔਰ ਇਹ ਸਾਰੇ ਗੁਣਾਂ ਦੀ ਪ੍ਰਾਪਤੀ ਤੈਨੂੰ ਸੰਗਤ ਵਿਚ ਆ ਕੇ ਹੀ ਪ੍ਰਾਪਤ ਹੋਣੀ ਹੈ। ਕਿਉਂਕਿ ਸਤਿਸੰਗਤ ਤੋਂ ਬਿਨਾਂ ਤੂੰ ਕਦੇ ਵੀ ਗੁਰੂ ਕੇ ਬਚਨਾਂ ਤੇ ਪੂਰਾ ਨਈਂ ਉਤਰ ਸਕਦਾ। ਕਿਉਂਕਿ ਤੈਨੂੰ ਗੁਰੂ ਕੇ ਬਚਨਾਂ ਦਾ ਗਿਆਨ ਹੀ ਪ੍ਰਾਪਤ ਨਹੀਂ। ਇਸ ਲਈ ਸੰਗਤ ਵਿਚ ਆ ਕੇ ਗਿਆਨ ਹਾਸਿਲ ਕਰ ਤੇ ਗੁਰੂ ਦੇ ਦੱਸੇ ਹੋਏ ਗੁਣਾਂ ਤੇ ਚੱਲ।

***

# ਅਸਲੀ ਸੰਤ ਕਦੋਂ ਬਣਦਾ ਹੈ ?

ਤੁਧੁ ਆਗੈ ਅਰਦਾਸਿ ਹਮਾਰੀ
ਜੀਉ ਪਿੰਡੁ ਸਭੁ ਤੇਰਾ॥
ਕਹੁ ਨਾਨਕ ਸਭ ਤੇਰੀ ਵਡਿਆਈ
ਕੋਈ ਨਾਉ ਨ ਜਾਣੈ ਮੇਰਾ॥

(ਪੰਨਾ ੩੮੩)

ਸਤਿਗੁਰੁ ਮੇਰਾ ਬੇਮੁਹਤਾਜੁ॥
ਸਤਿਗੁਰ ਮੇਰੇ ਸਚਾ ਸਾਜੁ॥
ਸਤਿਗੁਰੁ ਮੇਰਾ ਸਭਸ ਕਾ ਦਾਤਾ॥
ਸਤਿਗੁਰੁ ਮੇਰਾ ਪੁਰਖੁ ਬਿਧਾਤਾ॥ ੧॥
ਗੁਰ ਜੈਸਾ ਨਾਹੀ ਕੋ ਦੇਵ॥
ਜਿਸੁ ਮਸਤਕਿ ਭਾਗੁ ਸੁ ਲਾਗਾ ਸੇਵ॥



(ਪੰਨਾ ੧੧੪੨)

ਇਹ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦਾ ਮਹਾਂ-ਬਚਨ ਹੈ। ਉਹ ਕਹਿੰਦੇ ਨੇ ਕਿ ਮਨੁੱਖ ਚਿਤਵਨੀਆਂ ਚਿਤਵਦਾ ਰਹਿੰਦਾ ਹੈ। ਉਹ ਕਈ ਤਰ੍ਹਾਂ ਦੀਆਂ ਸਕੀਮਾਂ ਵੀ ਬਣਾਉਂਦਾ ਰਹਿੰਦਾ ਹੈ। ਇਥੋਂ ਤਕ ਕਿ ਕਈ ਤਰ੍ਹਾਂ ਦੀਆਂ ਗੱਲਾਂ ਉਸਾਰਦਾ ਵੀ ਰਹਿੰਦਾ ਤੇ ਢਹਿੰਦਾ ਵੀ ਰਹਿੰਦਾ ਹੈ। ਲੇਕਿਨ ਉਹ ਸਾਰੀਆਂ ਦੀਆਂ ਸਾਰੀਆਂ ਵਿਚੇ ਹੀ ਰਹਿ ਜਾਂਦੀਆਂ ਨੇ।

"ਨਾ ਹਰਿ ਭਜੇ ਨ ਤੀਰਥ ਸੇਵੇ

ਉਸ ਦੇ ਮਨ ਵਿਚ ਇਹ ਵੀ ਗੱਲਾਂ ਹੁੰਦੀਆਂ ਨੇ ਕਿ ਇੰਨੀ ਉਮਰ ਤੋਂ ਬਾਅਦ ਹਰੀ ਸਿਮਰਨ ਕਰ ਲਵਾਂਗੇ। ਕੀ ਉਸ ਨੂੰ ਗਿਆਨ ਹੈ ਕਿ ਉਸ ਨੇ ਇੰਨੀ ਉਮਰ ਤਕ ਜੀਉਣਾ ਹੈ ਕਿ ਨਹੀਂ। ਫਿਰ ਇਹ ਕਾਹਦੀਆਂ ਗੱਲਾਂ ਹੋਈਆਂ ਕਿ ਇੰਨੀ ਉਮਰ ਤੋਂ ਬਾਅਦ ਨਾਮ-ਸਿਮਰਨ ਕਰ ਲਵਾਂਗੇ। ਇਹ ਇਕ ਹੁਜਤ ਹੈ।

ਚੋਟੀ ਕਾਲਿ ਗਹੀ॥"

(ਪੰਨਾ ੬੩੧)

ਉਸ ਵੇਲੇ ਦਾ ਪਤਾ ਹੀ ਨਹੀਂ ਚਲਦਾ ਜਦੋਂ ਮੌਤ ਆ ਕੇ ਇਸ ਨੂੰ ਜੂੜੇ ਤੋਂ ਪਕੜ ਲੈਂਦੀ

ਹੈ। ਗ਼ਰੀਬ ਨਿਵਾਜ਼ ਸੱਚੇ ਪਾਤਸ਼ਾਹ ਕਹਿੰਦੇ ਨੇ ਕਿ ਜਿਹੜਾ ਉਚੇ ਕਰਮ ਕਰਦਾ ਹੈ, ਚੰਗੇ ਕਰਮ ਕਰਦਾ ਹੈ, ਉਸ ਨੂੰ ਲੋਕੀ 'ਦੇਵਤਾ' ਕਹਿੰਦੇ ਨੇ ਤੇ ਜਿਹੜਾ ਭੈੜੇ, ਨਿਕੰਮੇ ਕਰਮ ਕਰਦਾ ਹੈ, ਉਸ ਨੂੰ ਲੋਕੀਂ ਰਾਕਸ਼ਸ਼ ਕਹਿੰਦੇ ਨੇ। ਇਹ ਹੈ ਗੁਰੂ ਗੋਬਿੰਦ ਸਿੰਘ ਸਾਹਿਬ ਦੀ ਸਰਲ ਜਿਹੀ ਵਿਆਖਿਆ।

ਮਹਾਰਾਜਾ ਰਣਜੀਤ ਸਿੰਘ ਜੀ ਵੇਲੇ ਇਕ ਮਹਾਤਮਾ ਜੀ ਹੋਇਆ ਕਰਦੇ ਨੇ ਨਾਂਗਾ। ਮਹਾਰਾਜਾ ਰਣਜੀਤ ਸਿੰਘ ਜੀ ਉਸ ਨੂੰ ਕਈ ਵੇਰਾਂ ਮਿਲਣ ਲਈ ਆਏ, ਲੇਕਿਨ ਉਹ ਮਿਲਿਆ ਨਹੀਂ। ਤੀਜੀ ਵੇਰਾਂ ਮਹਾਰਾਜਾ ਜੀ ਨੇ ਪਿੰਡ ਦੇ ਚਾਰ-ਚੁਫੇਰੇ ਫੌਜਾਂ ਦਾ ਜਾਲ ਫੈਲਾ ਦਿੱਤਾ ਕਿ ਆਖਿਰ ਨਾਂਗਾ ਜਾਏਗਾ ਕਿਥੋਂ ? ਲੇਕਿਨ ਨਾਂਗਾ ਉਸ ਨੂੰ ਫੇਰ ਨਹੀਂ ਮਿਲਿਆ। ਕਹਿਣ ਲੱਗਾ ਕਿ ਰਣਜੀਤ ਸਿੰਘ ਦੇ ਮੱਥੇ ਨਹੀਂ ਲੱਗਣਾ। ਉਸ ਨਾਂਗੇ ਦੀ ਵਜ੍ਹਾ ਕਰਕੇ ਸਾਧੂਆਂ ਦਾ ਆਉਣ-ਜਾਣ ਵੀ ਬਣਿਆ ਰਹਿੰਦਾ ਸੀ। ਔਰ ਮੇਰੇ ਪਿੰਡ ਦਾ ਇਕ ਆਦਮੀ ਆਏ-ਗਏ ਸਾਧੂਆਂ ਨਾਲ ਰੜਖੇੜ ਕਰਦਾ ਸੀ। ਕਿਸੇ ਦੀ ਚਿੱਪੀ ਇਥੋਂ ਚੁੱਕ ਕੇ ਉਥੇ ਸੁੱਟ ਦੇਵੇ। ਕਿਸੇ ਦੀ ਧੂਣੀ ਵਾਲੀ ਲੱਕੜੀ ਫੜ ਲਵੇ। ਕਿਸੇ ਦਾ ਚਿਮਟਾ ਵਗਾਹ ਕੇ ਮਾਰਨਾ। ਇਨ੍ਹਾਂ ਗੱਲਾਂ ਤੋਂ ਸਾਧੂ ਬੜੇ ਤੰਗ ਪੈ ਜਾਂਦੇ ਸਨ। ਔਰ ਉਸ ਨੂੰ ਬੜੀਆਂ ਗਾਲ੍ਹਾਂ ਵੀ ਦਿੰਦੇ ਸਨ। ਪਰ ਉਹ ਆਦਮੀ ਬੁੱਢਾ ਹੋ ਕੇ ਵੀ ਆਪਣੀਆਂ ਆਦਤਾਂ ਤੋਂ ਬਾਜ ਨਹੀਂ ਆਇਆ। 'ਕਰਮ' ਇੰਨਾ ਆਦਮੀ ਦੇ ਲਾਗੇ ਰਹਿੰਦਾ ਹੈ ਕਿ ਉਹ ਅਜੇ ਤਕ ਨਹੀਂ ਮੁੜਿਆ। ਜਿਸ ਦੇ ਚੰਗੇ ਕਰਮ ਨੇ ਉਹ ਸਾਧ ਹੈ ਤੇ ਜਿਸ ਦੇ ਮਾੜੇ ਕਰਮ ਨੇ, ਉਹ ਰਾਕਸ਼ਸ਼ ਹੈ। ਭਾਈ ਗੁਰਦਾਸ ਜੀ ਨੇ ਇਸਦੀ ਵਿਆਖਿਆ ਬੜੀ ਸੁੰਦਰ ਕੀਤੀ ਹੈ :

ਜੈਸੇ ਤਉ ਅੰਨਾਦਿ
ਆਦਿ ਅੰਤ ਪਰਜੰਤ ਹੰਤ,

ਜਿਸ ਤਰ੍ਹਾਂ ਅੰਨ ਭਾਵੇਂ ਉਹ ਬਾਜਰਾ ਹੈ, ਕਣਕ ਹੈ, ਛੋਲੇ ਹੈ, ਆਟਾ ਹੈ, ਬਾਸਮਤੀ ਹੈ, ਇਹ ਆਦਿ ਤੋਂ ਲੈ ਕੇ ਅੰਤ ਤਕ ਮਾਰ ਖਾਂਦੇ ਨੇ। ਪਹਿਲਾਂ ਇਹਨਾਂ ਨੂੰ ਪੈਲੀ ਵਿਚ ਬੀਜਿਆ, ਸੁਹਾਗਾ ਦੇ ਕੇ ਬੀਜਿਆ। ਫਿਰ ਉਹ ਜੰਮੇ ਵੀਚਾਰੇ, ਗੋਡੀਆਂ ਦਿੱਤੀਆਂ। ਉਸ ਤੋਂ ਬਾਅਦ ਉਹਨਾਂ ਨੂੰ ਵੱਢ ਦਿੱਤਾ ਤੇ ਫਿਰ ਚੱਕੀ ਵਿਚ ਪਾ ਕੇ ਪੀਸਿਆ। ਬੜਾ ਦੁਖ ਮਿਲਦਾ ਹੈ ਇਹਨਾਂ ਨੂੰ। ਇਸ ਦਾ ਨਤੀਜਾ ਇਹ ਹੋਇਆ ਕਿ :

ਸਗਲ ਸੰਸਾਰ ਕੋ ਆਧਾਰ ਭਯੋ ਤਾਂਹੀ ਸੈਂ॥

(ਭਾਈ ਗੁਰਦਾਸ ਜੀ)

ਇਸ ਨੇ ਆਪਾ ਮਾਰਿਆ ਹੈ, ਕਸ਼ਟ ਝੱਲੇ ਨੇ। ਇਸ ਕਰਕੇ ਉਹ ਸਾਰੇ ਜਗਤ ਦਾ ਅਧਾਰ ਨੇ। ਅੰਨ ਤੋਂ ਬਿਨਾਂ ਕੋਈ ਵੀ ਆਦਮੀ ਜਿਸਮਾਨੀ ਤੌਰ 'ਤੇ ਬਚ ਨਹੀਂ ਸਕਦਾ। ਇਹ ਵੱਖਰੀ ਗੱਲ ਹੈ ਕਿ ਅੰਨ ਖਾਣ ਦੀਆਂ ਸ਼ਕਲਾਂ ਬਦਲਦੀਆਂ ਜਾਣਗੀਆਂ। ਅਸੀਂ ਰੋਟੀ ਪਕਾ ਕੇ ਖਾਨੇ ਹਾਂ ਤਵੇ ਦੀ। ਜ਼ਰਾ ਕੁ ਅਫ਼ਗਾਨਿਸਤਾਨ ਵੱਲ ਆ ਜਾਈਏ ਤਾਂ ਉਹ ਨਾਣ ਬਣਾ

ਕੇ ਖਾਂਦੇ ਨੇ। 'ਈਰਾਨ' ਔਰ 'ਕੁਵੈਦ' ਵਾਲੇ ਜਿੰਨਾ ਨਿਰਾਦਰ ਅੰਨ ਦਾ ਕਰਦੇ ਨੇ ਉਤਨਾ ਹੋਰ ਕੋਈ ਨਹੀਂ ਕਰਦਾ। ਭਾਵੇਂ ਅੰਨ ਉਥੇ ਲੋੜ ਤੋਂ ਘੱਟ ਹੀ ਹੁੰਦਾ ਹੈ, ਪਰ ਨਿਰਾਦਰ ਬਹੁਤ ਹੈ। ਲੇਕਿਨ ਇਹ ਸਾਰੇ ਜਗਤ ਦਾ ਅਧਾਰ ਹੈ, ਕਿਉਂਕਿ ਇਸ ਨੇ ਕਸ਼ਟ ਝੱਲੇ ਨੇ।

"ਜੈਸੇ ਤਉ ਅੰਨਾਦਿ
ਆਦਿ ਅੰਤ ਪਰਯੰਤ ਹੰਤ,
ਸਗਲ ਸੰਸਾਰ ਕੋ ਆਧਾਰ ਭਯੋ ਤਾਂਹੀ ਸੈਂ॥
"ਜੈਸੇ ਤਉ ਕਪਾਸ ਤ੍ਰਾਸ ਦੇਤ ਨ ਉਸਾਸ ਕਾਢੈ,
ਜਗਤ ਕੀ ਓਟ ਭਏ ਅੰਬਰ ਦਿਵਾਹੀ ਸੈਂ॥....

ਪਿਛਲੇ ਜ਼ਮਾਨੇ ਵਿਚ ਮਾਈਆਂ ਕਪਾਹ ਨੂੰ ਸੁਕਣੇ ਪਾਉਂਦੀਆਂ ਸਨ ਮੰਜੀ 'ਤੇ। ਫਿਰ ਤੂਤ ਦੀ ਸੋਟੀ ਨਾਲ ਉਸ ਨੂੰ ਚੰਬਦੀਆਂ ਸਨ। ਫਿਰ ਲੱਕੜੀ ਦੇ ਵੇਲਣੇ ਵਿਚ ਪਾ ਕੇ ਵੇਲ ਦਿੰਦੀਆਂ ਸਨ। ਫਿਰ ਉਸ ਤੋਂ ਧਾਗੇ ਬਣੇ, ਛੱਲੀਆਂ ਬਣੀਆਂ, ਅੱਟੀਆਂ ਬਣੀਆਂ। ਬੜਾ ਦੁੱਖ ਸਹਿਆ ਕਪਾਹ ਨੇ। ਇਥੋਂ ਤਕ ਕਿ ਸਾਰੇ ਜਗਤ ਦੀ ਲੱਜਾ ਨੂੰ ਕੱਜਣ ਵਾਸਤੇ ਉਸ ਕਪਾਹ ਦੇ ਕਪੜੇ ਬਣ ਗਏ। ਲੇਕਿਨ ਪਹਿਨਣ ਦਾ ਢੰਗ ਆਪੋ-ਆਪਣਾ ਹੈ। ਇਸ ਤੋਂ ਇਹ ਤੱਤ ਨਿਕਲ ਆਇਆ ਕਿ ਜਿਹੜਾ ਸਾਧ ਦੁੱਖ ਸਹਿੰਦਾ ਹੈ, ਭੁੱਖ ਸਹਿੰਦਾ ਹੈ, ਤੱਪ ਕਰਦਾ ਹੈ, ਸਿਮਰਨ ਕਰਦਾ ਹੈ, ਉਹ ਫਿਰ ਸਾਰੇ ਜਗਤ ਦੇ ਤਾਰਨ ਦਾ ਕਾਰਨ ਬਣ ਜਾਂਦਾ ਹੈ। ਔਰ ਫਿਰ ਉਹ "ਅਸਲੀ ਸੰਤ" ਬਣ ਜਾਂਦਾ ਹੈ। ਅਸੀਂ ਤਾਂ ਕੇਵਲ ਪੱਗ ਦੇ ਹੀ ਸੰਤ ਹਾਂ। ਜੇ ਸਿੱਧੀ ਪੱਗ ਨਾਲ ਠੀਕ ਨਜ਼ਰ ਆਇਆ ਤਾਂ ਸਿੱਧੀ ਰੱਖ ਲਈ। ਜੇ ਟੇਢੀ ਨਾਲ ਠੀਕ ਨਜ਼ਰ ਆਇਆ ਤਾਂ ਟੇਢੀ ਰੱਖ ਲਈਂ। ਲੇਕਿਨ ਜਿਸ ਨੂੰ ਅਸਲੀ ਸਾਧ ਕਹਿੰਦੇ ਨੇ ਨਾ ਮਨ ਕਰਕੇ, ਉਹ ਉਦੋਂ ਬਣਦਾ ਹੈ ਜਦੋਂ ਉਸ ਨੇ ਮਨ ਸਾਧ ਲਿਆ ਹੋਵੇ।

ਤੈਸੇ ਮਨ ਸਾਧਿ ਸਾਧਿ
ਸਾਧਨਾ ਕੈ ਸਾਧ ਭਏ,
ਸਕਲ ਸੰਸਾਰ ਕੋ ਉਧਾਰ
ਅਵਗਾਹੀ ਸੈਂ॥ ੫੮੧॥

(ਕਬਿਤ ਭਾ: ਗੁਰਦਾਸ ਜੀ)

ਇਹ ਫੈਸਲਾ ਹੈ ਕਿ ਜਿਹੜਾ ਇਹੋ ਜਿਹਾ ਸੰਤ ਹੈ, ਉਹ ਸੰਸਾਰ ਦਾ ਪਾਰ-ਉਤਾਰਾ ਕਰਦਾ ਹੈ। ਇਹ ਹੈ 'ਸੰਤ' ਦੀ ਪਰਿਭਾਸ਼ਾ। ਇਸੇ ਤਰ੍ਹਾਂ ਹੋਰ ਵੀ ਕਈ ਧਰਤੀ 'ਤੇ ਇਹੋ ਜਿਹੇ ਸੰਤ ਸੀ, ਜਿਨ੍ਹਾਂ ਨੂੰ ਯਾਦ ਕਰਕੇ ਦੁਨੀਆਂ ਰੋਂਦੀ ਹੈ। ਅੱਜ ਬਾਬਾ ਬੁੱਢਾ ਜੀ ਹੁੰਦੇ, ਅੱਜ ਭਾਈ ਜੇਠਾ ਜੀ ਹੁੰਦੇ, ਅੱਜ ਭਾਈ ਬਿਧੀ ਚੰਦ ਜੀ ਹੁੰਦੇ। ਇਹਨਾਂ ਸਭ ਨੂੰ ਯਾਦ ਕਰਕੇ ਦੁਨੀਆਂ ਰੋਂਦੀ ਹੈ। ਇਸ ਲਈ ਐ ਮਨਾਂ ! ਤੂੰ ਵੀ ਇਹੋ ਜਿਹੀ ਕਰਨੀ ਕਰ ਕੇ ਜਾ ਕਿ ਤੈਨੂੰ ਯਾਦ ਕਰਕੇ ਦੁਨੀਆਂ ਰੋਵੇ। ਪਰ ਦੁਨੀਆਂ ਛੱਡਣ ਲੱਗਿਆਂ ਕਿਤੇ ਤੈਨੂੰ ਨਾ ਰੋਣਾ ਪਵੇ, ਤੈਨੂੰ ਨਾ ਕਲਪਣਾ

ਪਵੇ। ਕਈ ਵੇਰਾਂ ਇਹ ਕਲਪਣਾ ਬੇਪਰਵਾਹ ਆਦਮੀ ਦੀ ਵੀ ਮੁੱਕ ਜਾਂਦੀ ਹੈ।

'ਮਾਨ ਸਿੰਘ ਜੀ' ਕਹਿੰਦੇ ਮੇਰੇ ਪਿੰਡ ਸ: ਬੂਟਾ ਸਿੰਘ ਹੁੰਦੇ ਸਨ। ਉਹ ਬੀਮਾਰ ਹੋ ਗਏ ਕਿਉਂਕਿ ਉਹਨਾਂ ਦੇ ਪੇਟ ਵਿਚ ਪੰਜ-ਛੇ ਮੋਰੀਆਂ ਹੋ ਗਈਆਂ ਸਨ। ਔਰ ਉਥੋਂ ਦੀ ਗੰਦਾ ਮੁਆਦ ਚੋਂਦਾ ਰਹਿਣਾ ਤੇ ਉਸ ਦੀਆਂ ਭਾਬੀਆਂ ਬੜੀਆਂ ਲੱਗਦੀਆਂ ਸੀ ਸ਼ਰੀਕੇ ਬਰਾਦਰੀ ਵਿਚੋਂ। ਉਹਨਾਂ ਵਿਚੋਂ ਇਕ ਸਿਆਣੀ ਦਾ ਨਾਂ ਸੀ "ਮਾਈ ਰੱਲੀ"। ਉਹ ਮਾਈ ਰੱਲੀ ਆਪਣੀਆਂ ਪੰਜ ਦੱਸ ਸਹੇਲੀਆਂ ਇਕੱਠੀਆਂ ਕਰ ਕੇ ਬੂਟਾ ਸਿੰਘ ਦੀ ਖ਼ਬਰ ਲੈਣ ਵਾਸਤੇ ਆਈ। ਜਿਸ ਵੇਲੇ ਨੇੜੇ ਆਈਆਂ ਤਾਂ ਬੂਟਾ ਸਿੰਘ ਕਹਿਣ ਲੱਗਾ ਓਹ ਰੱਲੀਏ ! ਇਹ ਲਾਣਾ-ਬਾਣਾ ਲੈ ਕੇ ਮੁੜ ਜਾ। ਜਿਸ ਕੰਮ ਵਾਸਤੇ ਤੂੰ ਆਈ ਹੈਂ, ਅਜੇ ਉਹ ਕੰਮ ਨਹੀਂ ਹੋਣਾ। ਇਸ ਲਈ ਦੌੜ ਜਾ ਇਥੋਂ। ਕੋਈ ਗਿਆਨੀ ਨਹੀਂ, ਕੋਈ ਧਿਆਨੀ ਨਹੀਂ, ਕੋਈ ਪੜ੍ਹਿਆ ਲਿਖਿਆ ਨਹੀਂ। ਸਿਰਫ਼ ਬੇਪਰਵਾਹੀ ਵਿਚ ਹੀ ਇੰਨੀ ਗੱਲ ਕਹਿ ਗਿਆ ਕਿ ਦੌੜ ਜਾ ਇਥੋਂ, ਅਜੇ ਉਹ ਟਾਈਮ ਨਹੀਂ ਆਇਆ। ਜਿਸ ਕਰਕੇ ਤੂੰ ਇਥੇ ਆਈ ਹੈਂ। ਔਰ ਸੱਚੀ-ਮੁੱਚੀ ਉਹ ਮੋਰੀਆਂ ਬੰਦ ਹੋ ਗਈਆਂ ਤੇ ਰਾਜ਼ੀ ਹੋ ਗਿਆ।

ਜਿਨ੍ਹਾਂ ਦੀ ਕਰਨੀ ਚੰਗੀ ਹੋਵੇ, ਉਹਨਾਂ ਨੂੰ ਤੇ ਕੋਈ ਮੋਇਆ ਹੋਇਆ ਮੰਨਦੇ ਹੀ ਨਹੀਂ ਤੇ ਨਾ ਹੀ ਉਹ ਮਰਦੇ ਨੇ।



ਗੁਰੂ ਕੇ ਸਿੱਖਾ ! ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਖਸ਼ੀ ਹੋਈ ਗੁਰਮਤਿ ਜਿਸ ਵੇਲੇ ਤੇਰੇ ਅੰਦਰ ਆ ਗਈ ਨਾ, ਉਦੋਂ ਤੇਰੀ ਆਤਮਾ ਇਥੋਂ ਤਕ ਪਹੁੰਚ ਜਾਣੀ ਹੈ ਕਿ ਤੈਨੂੰ ਜੰਮਣ ਦੀ ਕੋਈ ਖ਼ੁਸ਼ੀ ਨਹੀਂ ਹੋਣੀ ਤੇ ਮੋਏ ਹੋਣ ਦਾ ਕੋਈ ਗ਼ਮ ਨਹੀਂ ਹੋਣਾ। ਹੁਕਮ ਨਾਲ ਜੰਮਿਆ ਸੀ ਤੇ ਹੁਕਮ ਨਾਲ ਹੀ ਮੋਇਆ। ਜਿਹੜਾ ਹੁਕਮ ਨਾਲ ਜੰਮਿਆ, ਉਸ ਵੇਲੇ ਤੇ ਤੂੰ ਕੜਾਹ ਕੀਤੇ। ਔਰ ਉਸੇ ਹੁਕਮ ਨਾਲ ਹੀ ਅੱਜ ਹੋ ਮੋਇਆ ਗਿਆ। ਫਿਰ ਸਿਆਪਾ ਕਾਹਦਾ ਪੈ ਗਿਆ ਈ। ਗੁਰਮਤਿ ਤਾਂ ਇਹ ਗੱਲ ਕਹਿੰਦੀ ਹੈ ਕਿ ਜੇ ਜੰਮਣ ਵੇਲੇ ਕੜਾਹ ਕੀਤਾ ਸੀ ਤੇ ਮਰਨ ਵੇਲੇ ਵੀ ਕੜਾਹ ਕਰ। ਸਾਹਿਬ ਸੱਚੇ ਪਾਤਸ਼ਾਹ ਨੇ ਪੂਰਨੇ ਪਾਏ ਸਨ :

ਮਤ ਮੈ ਪਿਛੈ ਕੋਈ ਰੋਵਸੀ
ਸੋ ਮੈ ਮੂਲਿ ਨ ਭਾਇਆ॥

(ਪੰਨਾ ੯੨੩)

ਭਾਵ ਕਿ ਮੇਰੇ ਪਿੱਛੇ ਸਿਆਪਾ ਨਾ ਕਰਿਓ ਕਿ ਹਾਇ ! ਹਾਇ ! ਅਮਰਦੇਵ ਮਰ ਗਿਆ। ਮਹਾਰਾਜ ਕਹਿੰਦੇ :

ਅੰਤੇ ਸਤਿਗੁਰੁ ਬੋਲਿਆ ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ॥

(ਪੰਨਾ ੯੨੩)

ਭਾਵ ਕਿ ਮੇਰੇ ਪਿਛੋਂ ਅੰਮ੍ਰਿਤ ਬਾਣੀ ਦਾ ਅੰਮ੍ਰਿਤ ਕੀਰਤਨ ਕਰੋ। ਵਾਹਿਗੁਰੂ ਦੇ ਸੋਹਿਲੇ

ਗਾਇਓ, ਕਿਉਂਕਿ ਇਹ ਸਭ ਖੇਡ ਹੁਕਮ ਵਿਚ ਹੈ।

ਤਿਨ ਕੇ ਬੰਸ ਬਿਖੇ ਰਘੁ ਭਯੋ॥
ਰਘੁਬੰਸਹਿ ਜਿਹ ਜਗਹਿ ਚਲਯੋ॥

(ਦਸਮ ਗ੍ਰੰਥ ਰਾਮਾ ਅਵਤਾਰ)

ਤਿੰਨ ਤੇ ਪੁੱਤਰ ਹੋਤ ਭਇਓ ਅਜਬਰ। ਇਕ ਸੂਰਜ ਬੰਸੀ ਖਾਨਦਾਨ ਹੋਇਆ ਹੈ ਤੇ ਉਸ ਖਾਨਦਾਨ ਵਿਚੋਂ ਕਾਕਾ ਜੰਮਿਆ ਹੈ, ਜਿਸ ਦਾ ਨਾਂ ਰੱਖਿਆ ਹੈ ਅਜਬਰ।

ਮਹਾ ਰਥੀ ਅਰੁ ਮਹਾਂ ਧਨੁਸਧਰ।

ਬੜਾ ਤਕੜਾ ਰੱਥਵਾਈ ਸੀ ਔਰ ਬੜਾ ਧਨੁਸ਼ਧਾਰੀ ਵੀ ਸੀ ਉਹ ਅਜਬਰ। ਜਿਸ ਵੇਲੇ ਅਜਬਰ ਸਿਆਣਾ ਹੋ ਗਿਆ, ਭਾਵ ਕਿ ਪਿਛਲੀ ਉਮਰ ਆ ਗਈ, ਰੋਮ ਸਫੈਦ ਹੋ ਗਏ ਤੇ ਉਹ ਦੁਨੀਆਂ ਵਿਚੋਂ ਦੀ ਲਾਭਹਿ ਹੋ ਗਿਆ। ਔਰ ਉਸਨੇ ਆਪਣਾ ਰਾਜ-ਪਾਟ ਦਸ਼ਰਥ ਨੂੰ ਦੇ ਦਿੱਤਾ। ਬਚਿੱਤਰ ਨਾਟਕ ਵੀ ਦਸ਼ਰਥ ਦੇ ਬਾਰੇ ਇਹ ਗੱਲ ਕਹਿੰਦਾ ਹੈ ਕਿ ਉਹ ਬੜਾ ਧਨੁਸ਼ਧਾਰੀ ਸੀ। ਉਹ ਬਹੁਤ ਬਹਾਦਰ ਸੀ। ਜਿਸ ਬਾਨ ਨਾਲ ਉਸ ਨੇ ਸਰਵਨ ਨੂੰ ਮੋਇਆ ਕੀਤਾ ਸੀ। ਉਹ ਦਿਨੇ ਨਹੀਂ ਸੀ ਮਾਰਿਆ, ਉਹ ਰਾਤ ਨੂੰ ਮਾਰਿਆ ਸੀ। ਔਰ ਰਾਤ ਨੂੰ ਹਨੇਰਾ ਸੀ। ਸਰਵਨ ਗਿਆ ਸੀ ਆਪਣੇ ਮਾਤਾ-ਪਿਤਾ ਲਈ ਰਾਤ ਨੂੰ ਪਾਣੀ ਦਾ ਮਟਕਾ ਭਰਨ। ਜਿਸ ਵੇਲੇ ਪਾਣੀ ਦਾ ਮਟਕਾ ਭਰ ਗਿਆ ਤੇ ਆਖੀਰ 'ਚ ਉਸ ਵਿਚੋਂ ਗੱਬ-ਗੱਬ ਦੀ ਆਵਾਜ਼ ਨਿਕਲੀ ਤੇ ਦਸ਼ਰਥ ਨੂੰ ਇਹ ਭੁਲੇਖਾ ਪੈ ਗਿਆ ਕਿ ਕੋਈ ਜੰਗਲ ਦਾ ਜਾਨਵਰ ਸ਼ੇਰ ਜਾਂ ਹਿਰਨ ਪਾਣੀ ਪੀਣ ਵਾਸਤੇ ਆਇਆ ਹੈ। ਜਿਥੋਂ ਉਹ ਆਵਾਜ਼ ਨਿਕਲੀ ਸੀ ਨਾ ਮਟਕਾ ਭਰਨ ਦੀ, ਉਥੋਂ ਦੇ ਰਾਤ ਦੇ ਹਨੇਰੇ ਵਿਚ ਉਸ ਨੇ ਨਿਸ਼ਾਨਾ ਸਾਧਿਆ ਔਰ ਉਹ ਐਸਾ ਮਾਰਿਆ ਕਿ ਸਰਵਨ ਦੀ ਛਾਤੀ ਦੇ ਖੱਬੇ ਪਾਸੇ ਨੂੰ ਲੱਗਾ। ਕਿੰਨਾ ਉਹ ਧਨੁਸ਼ਧਾਰੀ ਹੋਵੇਗਾ। ਇਹ ਪੁਰਾਣੇ ਜ਼ਮਾਨੇ ਦੇ ਲੋਕਾਂ ਦਾ ਕਰਤੱਵ ਸੀ।

ਸਾਹਿਬ ਗੁਰੂ ਗੋਬਿੰਦ ਸਿੰਘ ਜੀ ਜਿਸ ਵੇਲੇ ਦਿੱਲੀ ਆਏ ਨੇ ਤੇ ਬੈਠੇ ਬਹਾਦੁਰ ਸ਼ਾਹ ਤੇ ਹੋਰ ਅਹਿਲਕਾਰ ਵੀ। ਤਾਂ ਹਜ਼ੂਰ ਨੇ ਇਕ ਤੀਰ ਮਾਰਿਆ ਔਰ ਉਹ ਤੀਰ ਮੇਜ਼ ਦੇ ਉਸ ਪਾਵੇ ਵਿਚ ਆ ਕੇ ਵੱਜਾ ਜਿਥੇ ਬਹਾਦੁਰ ਸ਼ਾਹ ਬੈਠਾ ਸੀ। ਤੀਰ ਵੇਖਿਆ ਤਾਂ ਉਸ ਨਾਲ ਸਵਾ ਤੋਲਾ ਸੋਨਾ ਸੀ। ਇਹ ਵੇਖ ਕੇ ਸਭ ਹੈਰਾਨ ਹੋ ਗਏ ਕਿ ਇਹ ਗੁਰੂ ਦੀ ਕਰਾਮਾਤ ਹੈ। ਫਿਰ ਸਰਕਾਰ ਨੇ ਦੂਜਾ ਤੀਰ ਮਾਰਿਆ ਤਾਂ ਉਸ ਨਾਲ ਪੁਰਜ਼ੇ ਤੇ ਲਿਖ ਦਿੱਤਾ ਕਿ ਇਹ ਮੇਰੀ ਕਰਾਮਾਤ ਨਹੀਂ, ਇਹ ਮੇਰਾ ਅਭਿਆਸ ਹੈ। ਇਹ ਜਿਹੜੀ ਸ਼ਸਤਰ-ਵਿਦਿਆ ਹੈ, ਮੈਦਾਨਿ-ਜੰਗ ਦੀ ਜਿਹੜੀ ਵਿਦਿਆ ਹੈ, ਇਸ ਵਿਚ ਬੜੇ-ਬੜੇ ਧਨੁਸ਼ਧਾਰੀ ਹੋਏ ਨੇ, ਪਰ :

ਹੰਗਤਾ ਕੋ ਮਾਰਨਾ, ਪਰਮ ਲਿਵ ਲਾਈ॥

ਭਾਵ ਕਿ ਕਿਸੇ ਕੋਲੋਂ ਹਉਮੈ ਨਹੀਂ ਮਾਰੀ ਗਈ, ਦੁਸ਼ਮਣਾਂ ਨੂੰ ਤੇ ਮਾਰ ਦਿੱਤਾ,

ਬੰਦਿਆਂ ਨੂੰ ਤੇ ਖਤਮ ਕਰ ਦਿੱਤਾ, ਲੇਕਿਨ ਕਿਸੇ ਕੋਲੋਂ ਹੰਕਾਰ ਨਹੀਂ ਖਤਮ ਕੀਤਾ ਗਿਆ।

ਹੋਤ ਭਯੋ ਵਹ ਮਹਾ ਧਨੁਰਧਰ,
ਤੀਨ ਤ੍ਰਿਆਨ ਬਰਾ ਜਿਹ ਰੁਚਿਕਰ॥

ਇਸ ਦੇ ਅਰਥ ਹਨ ਕਿ ਬੜੀ ਰੁਚੀ ਨਾਲ, ਬੜੇ ਸ਼ੌਕ ਨਾਲ, ਬੜੇ ਪ੍ਰੇਮ ਨਾਲ ਮਹਾਰਾਜਾ ਦਸ਼ਰਥ ਨੇ ਤਿੰਨ ਵਿਆਹ ਕਰਵਾਏ।

ਹੁਣ ਤਾਂ ਦੇਸ਼ ਵਿਚ ਇਕ ਐਸਾ ਰਿਵਾਜ ਆ ਪਿਆ ਹੈ ਕਿ ਜਿੱਥੇ ਸਾਡੀਆਂ ਚਾਰ ਭੈਣਾਂ, ਧੀਆਂ, ਬੱਚੀਆਂ ਬੈਠ ਜਾਣ ਤਾਂ ਸੋਹਿਲੇ ਬੜੇ ਗਾਉਂਦੀਆਂ ਹਨ। ਭੈਣ ........ ! ਜਿਹੜੀ ਸੌਕਣ ਹੈ ਉਹ ਤਾਂ ਕੰਧ ਤੇ ਲਿਖੀ ਹੋਈ ਵੀ ਮਾਨ ਨਹੀਂ ਹੁੰਦੀ। ਦੂਜੀ ਬੋਲਦੀ ਹੈ ਤੂੰ ਕੰਧ ਦੀ ਗੱਲ ਕਰਦੀ ਹੈਂ, ਬਲਕਿ ਸੌਕਣ ਮਿੱਟੀ ਦੀ ਹੋਵੇ ਤੇ ਉਹ ਵੀ ਮਿੱਟੀ ਘੇਰਦੀ ਰਹਿੰਦੀ ਹੈ ਉਤੋਂ।

ਇਤਿਹਾਸ ਵਿਚ ਕਈ ਤਰ੍ਹਾਂ ਦੀਆਂ ਅਜੀਬ ਗੱਲਾਂ ਆਉਂਦੀਆਂ ਨੇ। ਮਹਾਰਾਜਾ ਰਣਜੀਤ ਸਿੰਘ ਜੀ ਨੇ ਇਕ ਘੋੜੀ ਖਰੀਦੀ ਤੇ ਹੁਕਮ ਇਹ ਸੀ ਕਿ ਮੇਰੇ ਤੋਂ ਬਿਨਾਂ ਜਿਹੜਾ ਇਸ ਘੋੜੀ ਤੇ ਚੜ੍ਹੇਗਾ, ਉਸ ਨੂੰ ਮੈਂ ਮਾਰ ਦੇਵਾਂਗਾ। ਇਕ ਦਿਨ ਕਵਰ ਦਲੀਪ ਸਿੰਘ ਘੋੜੀ ਉਤੇ ਚੜ੍ਹ ਗਿਆ ਤੇ ਸ਼ਿਕਾਇਤ ਹੋ ਗਈ ਕਿ ਮਹਾਰਾਜ ! ਤੁਹਾਡੇ ਹੁਕਮ ਦੀ ਉਲੰਘਣਾ ਹੋ ਗਈ। ਕਵਰ ਦਲੀਪ ਸਿੰਘ ਘੋੜੀ ਤੇ ਚੜ੍ਹ ਗਏ ਹਨ। ਕਹਿਣ ਲੱਗੇ ਬੁਲਾਓ। ਕਿਉਂਕਿ ਰਾਜਾ ਦਾ ਹੁਕਮ ਹੈ ਤੇ ਲੈਣ ਵਾਸਤੇ ਹਰੀ ਸਿੰਘ ਨਲੂਆ ਗਿਆ। ਨੇੜੇ ਜਿਹੇ ਆ ਕੇ ਫੜ ਲਿਆ ਕਵਰ ਦਲੀਪ ਸਿੰਘ ਨੂੰ ਤੇ ਮਹਾਰਾਜਾ ਜੀ ਦੇ ਸਾਹਮਣੇ ਲੈ ਗਿਆ ਤੇ ਝੰਜੋੜ ਕੇ ਹਲੂਣ ਕੇ ਬਾਹੋਂ ਫੜ ਕੇ ਆਖਿਆ ਕਿ ਘੋੜੀ ਤੇ ਚੜ੍ਹ ਗਿਆ ਸੀ ਤੈਨੂੰ ਪਤਾ ਨਹੀਂ ! ਘੋੜੀ ਕਿਤੇ ਤੇਰੇ ਪਿਉ ਦੀ ਸੀ ਓਇ ! ਰਣਜੀਤ ਸਿੰਘ ਹੱਸ ਪਿਆ ਤੇ ਕਹਿਣ ਲੱਗਾ ਪਿਉ ਦੀ ਹੀ ਘੋੜੀ ਤੇ ਉਸ ਨੇ ਚੜ੍ਹਨਾ ਹੈ। ਫਿਰ ਹਰੀ ਸਿੰਘ ਨੂੰ ਕਹਿਣ ਲੱਗੇ ਇਸ ਨੂੰ ਕਿਉਂ ਮਾਰਨ ਲੱਗਾ ਹੈਂ। ਪਿਉ ਦੀ ਘੋੜੀ ਤੇ ਪੁੱਤ ਨੇ ਹੀ ਚੜ੍ਹਨਾ ਹੈ।

ਕਈ ਵੇਰਾਂ ਤੈਸ਼ ਵਿਚ ਆਏ ਹੋਏ ਆਦਮੀ ਕੋਲੋਂ ਬੜੀਆਂ-ਬੜੀਆਂ ਅਣਹੋਣੀਆਂ ਹੋ ਜਾਂਦੀਆਂ ਹਨ। ਜਿਸ ਵੇਲੇ :

"ਸੀਅ ਸੁਤ ਬਹੁਰਿ ਭਏ ਦੁਇ ਰਾਜਾ॥

ਬਚਿੱਤਰ ਨਾਟਕ ਕਹਿੰਦਾ ਹੈ ਕਿ ਸੀਤਾ ਦੇ ਦੋਵੇਂ ਪੁੱਤਰ ਰਾਜੇ ਹੋ ਗਏ ਲਵ ਤੇ ਕੁਸ਼। ਪੰਜਾਬੀ ਉਸਤਾਦ ਦੇ ਪੜ੍ਹਾਏ ਹੋਏ, ਬੜੇ ਸਿਆਣੇ-ਦਾਨੇ ਵਿਦਵਾਨ ਤੇ ਧਨੁਸ਼ਧਾਰੀ।

"ਰਾਜ ਪਾਟ ਉਨ ਹੀ ਕਉ ਛਾਜਾ॥

ਪੰਜਾਬ ਦਾ ਰਾਜ-ਪਾਟ ਉਹਨਾਂ ਨੂੰ ਫੱਬ ਗਿਆ।

"ਮਦ੍ਰ ਦੇਸ ਏਸ੍ਵਰਜਾ ਬਰੀ ਜਬ॥

ਪੰਜਾਬ ਦੇਸ਼ ਦੇ ਰਾਜਿਆਂ ਦੀਆਂ ਧੀਆਂ ਜਿਸ ਵੇਲੇ ਲਵ ਤੇ ਕੁਸ਼ ਨਾਲ ਵਿਆਹੀਆਂ।

ਭਾਂਤਿ ਭਾਂਤਿ ਕੇ ਜੱਗ ਕੀਏ ਤਬ॥ ੨੩॥
ਤਹੀ ਤਿਨੈ ਬਾਂਧੇ ਦੁਇ ਪੁਰਵਾ॥

ਇਹਨਾਂ ਦੇ ਨਾਲ-ਨਾਲ ਦੋ ਸ਼ਹਿਰ ਵੀ ਬੱਧੇ ਪੰਜਾਬ ਵਿੱਚ।

ਏਕ ਕਸੂਰ ਦੁਤੀਯ ਲਹੁਰਵਾ॥

ਇਕ ਸ਼ਹਿਰ ਦਾ ਨਾਂ ਕਸੂਰ ਸੀ ਤੇ ਇਕ ਦਾ ਲਾਹੌਰ ਸੀ। ਲਵ ਦ ਨਾਂ ਤੇ ਲਾਹੌਰ ਸੀ ਤੇ ਕੁਸ਼ ਦੇ ਨਾਂ ਤੇ ਕਸੂਰ ਸੀ।

ਅਧਿਕ ਪੁਰੀ ਤੇ ਦੋਊ ਬਿਰਾਜੀ॥
ਨਿਰਖ ਲੰਕ ਅਮਰਾਵਤਿ ਲਾਜੀ॥ ੨੪॥

(ਬਚਿਤ੍ਰ ਨਾਟਕ)

ਇੰਨੇ ਦੋਨੋਂ ਸ਼ਹਿਰ ਆਬਾਦ ਹੋਏ ਕਿ ਉਹਨਾਂ ਨੂੰ ਵੇਖ ਕੇ, ਉਹਨਾਂ ਨੂੰ ਨਿਹਾਰ ਕੇ ਜਿਹੜੀ ਲੰਕਾ ਦੀ ਪੁਰੀ ਸੀ ਨਾ, ਜਿਥੇ ਰਾਵਣ ਕਦੇ ਰਹਿੰਦਾ ਹੁੰਦਾ ਸੀ, ਉਹ ਵੀ ਸ਼ਰਮਿੰਦੀ ਹੋ ਗਈ। ਲੰਕਾ ਦੀ ਪੁਰੀ ਨੂੰ ਵੀ ਅੱਖਾਂ ਨੀਵੀਆਂ ਕਰਨੀਆਂ ਪੈ ਗਈਆਂ। ਔਰ ਕਿਸੇ ਵੇਲੇ ਰਾਵਣ ਨੂੰ ਵੀ ਅੱਖਾਂ ਨੀਵੀਆਂ ਕਰਨੀਆਂ ਪਈਆਂ ਸਨ ਲੰਕਾ ਪੁਰੀ ਵੱਲ। ਰਾਵਣ ਨੂੰ ਬਰਛੀ ਵੱਜ ਗਈ, ਸੁਆਸ ਅੰਤਲੇ ਆ ਗਏ ਤੇ ਸੋਨੇ ਦੀ ਲੰਕਾ ਨੂੰ ਵੀ ਅੱਗ ਲਾ ਦਿੱਤੀ ਗਈ। ਇਹ ਸਭ ਕੁਝ ਰਾਵਣ ਨੇ ਆਪਣੇ ਨੇਤਰਾਂ ਨਾਲ ਵੇਖਿਆ ਤੇ ਕਹਿਣ ਲੱਗਾ :

"ਜਾਂਹੀ ਗੜ ਲੰਕ ਕੌ ਨਿਸੰਕ ਹੋਇ ਨਾ ਦੇਖ ਸਕੇ॥

ਇਹ ਉਹ ਸੋਨੇ ਦੀ ਲੰਕਾ ਹੈ, ਜਿਸ ਦੇ ਵੱਲ ਕੋਈ ਵੀ ਸੂਰਮਾ ਆਜ਼ਾਦੀ ਨਾਲ ਅੱਖ ਉਚੀ ਕਰਕੇ ਵੇਖ ਨਹੀਂ ਸੀ ਸਕਦਾ।

ਆਗਿਆ ਕੋ ਮਾਨ ਮਾਥਹਿ,
ਸੀਸ ਕੌ ਝੁਕਾਵਤੇ॥

ਬੜੇ-ਬੜੇ ਧਨੁਸ਼ਧਾਰੀ ਤੇ ਬੜੇ-ਬੜੇ ਜਰਵਾਨੇ ਮੇਰੀ ਆਗਿਆ ਨੂੰ ਮੰਨ ਕੇ ਮੈਨੂੰ ਮੱਥੇ ਟੇਕਦੇ ਸਨ। ਇਥੋਂ ਤਕ ਕਿ ਮੇਰੇ ਅੱਗੇ ਸਿਰ ਵੀ ਝੁਕਾਉਂਦੇ ਸਨ। ਕਿਲ੍ਹੇ ਦੇ ਸੱਤਾਂ ਦਰਵਾਜ਼ਿਆਂ ਤੋਂ ਬਾਹਰ ਬਗੈਰ ਬਿਸਤਰੇ ਤੋਂ ਮੈਨੂੰ ਮਿਲਣ ਲਈ ਖੜੇ ਰਹਿੰਦੇ ਸਨ।

"ਨਿਆਰੋ ਨਿਆਰੋ ਆਪਣੋ,
ਜੁਹਾਰ ਪਹੁੰਚਾਵਤੇ॥

ਤੇ ਆਪਣੀਆਂ ਵੱਖਰੀਆਂ ਵੱਖਰੀਆਂ ਨਮਸ਼ਕਾਰਾਂ ਮੈਨੂੰ ਭੇਜਦੇ ਸੀ। ਕੋਈ ਦੋ ਹੱਥ ਜੋੜ ਕੇ ਤੇ ਕੋਈ ਡੇਢ ਹੱਥ ਜੋੜ ਕੇ। ਔਰ ਜਿਸ ਨੂੰ ਮੈਂ ਬੁਲਾਉਂਦਾ ਸੀ ਕਿ ਅੱਜ ਤੇਰੀ ਮੁਲਾਕਾਤ ਦੀ ਵਾਰੀ ਹੈ ਤਾਂ ਉਹ ਵੀ ਡਰਦਾ-ਡਰਦਾ ਆਉਂਦਾ ਸੀ ਕਿ ਪਤਾ ਨਹੀਂ ਰਾਵਣ ਨੇ ਕੀ ਕਰ

ਸੁਟਣਾ ਹੈ।

ਬਿਨਾਂ ਮੇਰੇ ਕਹੇ,
ਠਿੱਗ ਬੈਠਣੋ ਨਾ ਪਾਵੱਤੇ॥

ਜਿੰਨਾ ਚਿਰ ਮੈਂ ਕਹਿੰਦਾ ਨਹੀਂ ਸੀ ਨਾ ਆਏ ਹੋਏ ਨੂੰ ਕਿ ਬੈਠ ਜਾ, ਓਨਾ ਚਿਰ ਕਿਸੇ ਮਾਈ ਦੇ ਲਾਲ ਦੀ ਜ਼ੁਰਤ ਨਹੀਂ ਸੀ ਪੈਂਦੀ ਕਿ ਉਹ ਬੈਠ ਜਾਵੇ। ਐਸੇ ਸੋਨੇ ਦੇ ਕਿਲ੍ਹੇ ਨੂੰ ਰਿੱਛ ਤੇ ਬਾਂਦਰ ਬਰਬਾਦ ਕਰ ਰਹੇ ਨੇ।

ਪਿਆਰਿਓ ! ਸਾਰੇ ਦਿਨ ਇਕੋ ਜਿਹੇ ਨਹੀਂ ਰਹਿੰਦੇ। ਅੱਖਾਂ ਨੀਵੀਆਂ ਰਾਵਣ ਨੂੰ ਵੀ ਕਰਨੀਆਂ ਪੈ ਗਈਆਂ ਸਨ। ਝੁਕਣਾ ਰਾਵਣ ਨੂੰ ਵੀ ਪੈ ਗਿਆ ਸੀ। ਜਿਸ ਵੇਲੇ ਲੰਕਾ ਬਰਬਾਦ ਹੋ ਗਈ, ਰਾਮ ਚੰਦਰ ਦਾ ਹੋਰ ਡੰਕਾ ਵੱਜ ਗਿਆ, ਲਵ-ਕੁਸ਼ ਨੇ ਦੋ ਸ਼ਹਿਰ ਵਸਾ ਲਏ ਤਾਂ ਬਚਿੱਤਰ ਨਾਟਕ ਦਾ ਫੁਰਮਾਣ ਹੈ ;

"ਬਹੁਤ ਕਾਲ ਤਿਨ ਰਾਜ ਕਮਾਯੋ॥

ਬੜਾ ਰਾਜ ਕੀਤਾ ਲਵ ਤੇ ਕੁਸ਼ ਨੇ। ਆਖਿਰ ਮੌਤ ਨੇ ਉਹਨਾਂ ਨੂੰ ਵੀ ਆਪਣਾ ਗਿਰਾਸ ਬਣਾ ਲਿਆ। ਮੌਤ ਨੇ ਉਹਨਾਂ ਨੂੰ ਵੀ ਹੜੱਪ ਕਰ ਲਿਆ। ਧੰਨ ਗੁਰੂ ਗ੍ਰੰਥ ਸਾਹਿਬ ਹੋਕਾ ਦਿੰਦੇ ਨੇ :



ਰਹਣੁ ਨ ਪਾਵਹਿ ਸੁਰਿ ਨਰ ਦੇਵਾ॥
ਊਠਿ ਸਿਧਾਰੇ ਕਰਿ ਮੁਨਿ ਜਨ ਸੇਵਾ॥ ੧॥
ਜੀਵਤ ਪੇਖੇ ਜਿਨ੍ਹੀ ਹਰਿ ਹਰਿ ਧਿਆਇਆ॥
ਸਾਧਸੰਗਿ ਤਿਨ੍ਹੀ ਦਰਸਨੁ ਪਾਇਆ॥੧॥ਰਹਾਉ॥
ਬਾਦਿਸਾਹ ਸਾਹ ਵਾਪਾਰੀ ਮਰਨਾ।
ਜੋ ਦੀਸੈ ਸੋ ਕਾਲਹਿ ਖਰਨਾ॥ ੨॥

(ਪੰਨਾ ੭੪੦)

ਜਿਹੜੀ ਚੀਜ਼ ਵੇਖਣ ਵਿਚ ਆ ਰਹੀ ਹੈ ਨਾ

"ਦ੍ਰਿਸਟਿਮਾਨ ਹੈ ਸਗਲ ਬਿਨਾਸੀ"

(ਪੰਨਾ ੧੨੦੪)

ਭਾਵੇਂ ਪਹਾੜ ਹੈ, ਭਾਵੇਂ ਕਿਲ੍ਹਾ ਹੈ, ਭਾਵੇਂ ਦਰੱਖਤ ਹੈ, ਭਾਵੇਂ ਅਸਮਾਨ ਹੈ, ਭਾਵੇਂ ਦਰਿਆ ਹੈ। ਅਰਥਾਤ ਜਿਹੜੀ ਚੀਜ਼ ਅੱਖਾਂ ਨਾਲ ਦਿੱਸਦੀ ਹੈ, ਉਸ ਨੇ ਇਕ ਦਿਨ ਗਾਇਬ ਹੋ ਹੀ ਜਾਣਾ ਹੈ, ਉਸ ਨੇ ਬਰਬਾਦ ਹੋ ਹੀ ਜਾਣਾ ਹੈ। ਉਸ ਦੇ ਕਾਇਮ ਰਹਿਣ ਦੀ ਕੋਈ ਆਸ ਨਹੀਂ ਰੱਖਣੀ ਚਾਹੀਦੀ। ਅਗਰ ਕਾਇਮ ਰਹਿਣ ਵਾਲੀ ਕੋਈ ਚੀਜ਼ ਹੈ ਤਾਂ ਕੇਵਲ "ਸਤਿਨਾਮੁ-ਵਾਹਿਗੁਰੂ" ਔਰ ਲਵ ਤੇ ਕੁਸ਼ ਵਿਚੋਂ ਦੋ ਰਾਜੇ ਹੋਏ ਕਾਲਕੇਤ ਤੇ ਕਾਲਰਾਇ।

ਕਸੂਰੀਆਂ ਦੇ ਖਾਨਦਾਨ ਵਿਚੋਂ ਕਾਲਕੇਤ ਤੇ ਲਾਹੌਰੀਆਂ ਦੇ ਖਾਨਦਾਨ ਵਿਚੋਂ ਕਾਲਰਾਇ। ਇਨ੍ਹਾਂ ਦਾ ਜੰਗ ਬੜਾ ਤਕੜਾ ਹੋਇਆ ਹੈ। ਦੇਖੋ ਖ਼ੂਨ ਇਕੋ ਹੈ, ਲੇਕਿਨ ਜੰਗ ਹੋ ਗਿਆ ਬੜਾ ਤਕੜਾ। 'ਬਚਿੱਤਰ ਨਾਟਕ' ਇਹ ਗੱਲ ਕਹਿੰਦਾ ਹੈ :

"ਰਚਾ ਬੈਰ ਬਾਦੰ ਬਿਧਾਤੇ ਅਪਾਰੰ॥
ਜਿਸੈ ਸਾਧਿ ਸਾਕਿਓ ਨ ਕੋਊ ਸੁਧਾਰੰ॥"

ਇਸ ਤੋਂ ਭਾਵ ਹੈ ਕਿ ਅਪਾਰ ਪ੍ਰਭੂ ਨੇ ਇਸ ਸੰਸਾਰ ਵਿਚ ਵੈਰ-ਵਿਰੋਧ ਐਸਾ ਪਸਾਰਿਆ ਕਿ ਕੋਈ ਇਕ ਦੂਜੇ ਦੇ ਕੋਲ ਬੈਠਣ ਨੂੰ ਵੀ ਤਿਆਰ ਨਹੀਂ।

ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਜਿਹੜੇ ਬੜੇ ਬਲੀ ਨੇ। ਕੋਈ ਇਕ ਵੀ ਐਸਾ ਸ਼ਖਸ਼ ਦੱਸੋ ਜਿਹੜਾ ਇਸ ਦੇ ਵਾਰ ਤੋਂ ਬਚਿਆ ਹੋਵੇ। ਬੜੇ ਬੜੇ ਜਰਵਾਨੇ ਵੀ ਇਹਨਾਂ ਦੇ ਸਾਹਮਣੇ ਹਾਰ ਗਏ। ਐਵੇਂ ਨਹੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੇ ਬਾਹਾਂ ਉਚੀਆਂ ਕਰਕੇ ਹੋਕਾ ਦਿੱਤਾ :

"ਜਿਨਿ ਮਿਲਿ ਮਾਰੇ ਪੰਚ ਸੂਰਬੀਰ
ਐਸੋ ਕਉਨੁ ਬਲੀ ਰੇ॥
ਵਡੀ ਕੋਮ ਵਸਿ ਭਾਗਹਿ ਨਾਹੀ
ਮੁਹਕਮ ਫਉਜ ਹਠਲੀ ਰੇ॥"



(ਪੰਨਾ ੪੦੪)

ਫਿਰ ਇਕ ਦਰਜਾ ਵੀ ਦਿੰਦੇ ਨੇ :

"ਜਿਨਿ ਪੰਚ ਮਾਰਿ ਬਿਦਾਰਿ ਗੁਦਾਰੇ
ਸੋ ਪੂਰਾ ਇਹ ਕਲੀ ਰੇ॥"

ਭਾਵ ਕਿ ਇਸ ਕਲਜੁਗ ਵਿਚ ਉਹ ਮਾਂ ਕਾ ਲਾਲ ਮਰਦ ਹੈ, ਜਿਹੜਾ ਇਨ੍ਹਾਂ ਪੰਜਾਂ ਨੂੰ ਜਿੱਤ ਲਏ। ਫਿਰ ਇਸਦਾ ਉਪਾਅ ਵੀ ਦੱਸਿਆ ਹੈ :

ਕਹੁ ਨਾਨਕ ਤਿਨਿ ਜਨਿ ਨਿਰਦਲਿਆ

ਹਜ਼ੂਰ ਕਹਿੰਦੇ ਨੇ ਉਹਨਾਂ ਭਗਤਾਂ, ਉਹਨਾਂ ਦਾਸਾਂ ਉਹਨਾ ਸੇਵਕਾਂ ਨੇ ਇਨ੍ਹਾਂ ਪੰਜਾਂ ਨੂੰ ਚੰਗੀ ਤਰ੍ਹਾਂ ਮਸਲ ਦਿੱਤਾ।

ਸਾਧਸੰਗਤਿ ਕੈ ਝਲੀ ਰੇ॥

(ਪੰਨਾ ੪੦੪)

ਜਿਹੜੇ ਸਾਧ-ਸੰਗਤਿ ਵਿਚ ਆਏ। ਇਥੇ ਆ ਕੇ ਫਿਰ ਬਿਰਤੀ ਜੋੜੀ। ਇਥੇ ਵਾਹਿਗੁਰੂ ਦਾ ਬਚਨ ਸੁਣਿਆ, ਇਥੇ ਕਥਾ-ਕੀਰਤਨ ਦਾ ਵੀ ਰੰਗ ਮਾਣਿਆ। ਇਸ ਨਾਲ ਉਹਨਾਂ ਦੀ ਆਤਮਿਕ ਅਵਸਥਾ ਉੱਚੀ ਹੋ ਗਈ। ਉਹਨਾਂ ਵੱਲ ਫਿਰ ਇਹ ਪੰਜੇ ਵੇਖ ਨਹੀਂ ਸਕੇ। ਉਹਨਾਂ ਵੱਲ ਇਹ ਪੰਜੇ ਵਾਰ ਕਰਨਾ ਤੇ ਕਿਤੇ ਰਿਹਾ, ਇਹ ਪੰਜੇ ਦ੍ਰਿਸ਼ਟੀ ਪਾ ਕੇ ਨਿਹਾਰ ਨਾ ਸਕੇ।

'ਬਾਂਕੇ ਬੀਰ ਬਹਾਦੁਰ' ਜਰਵਾਨੇ ਲੜਾਕੇ ਮੈਦਾਨਿ–ਜੰਗ ਵਿਚ ਆ ਕੇ ਲੜ ਪਏ। ਰਾਮ–ਚੰਦਰ ਦੀ ਔਲਾਦ ਦੀਆਂ ਦੋ ਪਾਰਟੀਆਂ ਬਣ ਗਈਆਂ ਤੇ ਉਹ ਇਕ ਦੂਜੇ ਨੂੰ ਗਾਲ੍ਹਾਂ ਦੇਣ ਲੱਗ ਪਏ।

"ਤਹਾ ਬੀਰ ਬੰਕੇ ਬਕੈ ਆਪ ਮੱਧੰ॥
ਉਠੇ ਸ਼ਸਤ੍ਰ ਲੈ ਲੈ ਮਚਾ ਜੁੱਧ ਸੁੱਧੰ
ਕਹੂੰ ਖੱਪਰੀ ਖੇਲ ਖੰਡੇ ਅਪਾਰੰ॥

ਕਿਤੇ ਖੱਤਰੀ ਚੱਲੀ, ਕਿਤੇ ਖੰਡੇ ਚੱਲੇ। ਕਿਤੇ ਭੂਤ ਨੱਚੇ ਤੇ ਕਿਤੇ ਰਾਤ ਨੂੰ ਫਿਰਨ ਵਾਲੇ ਨਿਸ਼ਚਰ ਨੱਚੇ। ਇਸ ਸਭ ਦਾ ਕਿਤੇ ਸ਼ਿਵ ਜੀ ਨੂੰ ਪਤਾ ਲੱਗਾ ਕਿ ਰਾਮ–ਚੰਦਰ ਦੀ ਔਲਾਦ ਲੜ ਪਈ ਹੈ ਤੇ ਉਹ ਵੀ ਆ ਗਿਆ। ਔਰ ਉਸ ਨੇ ਆ ਕੇ ਸਿਰ ਇਕੱਠੇ ਸ਼ੁਰੂ ਕਰਨੇ ਕਰ ਦਿੱਤੇ ਕਿ ਜਿੰਨੀ ਮਰਜ਼ੀ ਇਸ ਦੀ ਮਾਲਾ ਬਣਾ ਲਈਏ। ਹੁਣ ਤੇ ਕੋਈ ਘਾਟਾ ਨਹੀਂ ਰਹਿਣਾ।

ਕਹੂੰ ਡਾਕ ਡਉਰੂ

ਚੁੜੇਲਾਂ ਵੀ ਇਸ ਲੜਾਈ ਤੋਂ ਗੱਜਣ ਲੱਗ ਪਈਆਂ, ਕਿਤੇ ਡਮਰੂ ਵੀ ਵੱਜਣ ਲੱਗ ਪਏ।



ਗੁਥੀ ਲੁਥ ਜੁਥ

ਆਪਸ ਵਿਚ ਗੁੱਥਮ–ਗੁੱਥੂ ਹੋ ਗਏ। ਸ਼ਸ਼ਤਰਾਂ ਦੇ ਵਾਰਾਂ ਕਾਰਨ ਲੋਥਾਂ ਧਰਤੀ ਉਤੇ ਡਿੱਗ ਪਈਆਂ। ਇੰਨੀ ਲੜਾਈ ਹੋਈ ਕਿ ਜਿਹੜੇ ਲੰਮੇ ਉਚੇ ਸੋਹਣੇ ਜਵਾਨ ਗੱਭਰੂ ਸਨ, ਉਹ ਵੀ ਵਿਚੇ ਰਗੜੇ ਗਏ। ਔਰ ਕਈਆਂ ਦੇ ਦੋਹੇਂ ਹੱਥ ਮੁੱਛਾਂ ਤੇ ਹੀ ਰਹਿ ਗਏ। ਅਰਥਾਤ ਤਾਅ ਹੀ ਦਿੰਦੇ ਰਹਿ ਗਏ। ਔਰ ਜਦੋਂ ਦੁਸ਼ਮਣ ਦਾ ਵਾਰ ਆਇਆ, ਉਸ ਨੇ ਇਸ ਨੂੰ ਮਾਰ ਮੁਕਾਇਆ। ਅਗੋਂ ਵਾਰ ਕਰਨ ਦਾ ਮੌਕਾ ਹੀ ਨਹੀਂ ਦਿੱਤਾ।

ਸਰੋਖ ਸੂਰ ਸਾਜਿਅੰ॥

ਇਹ ਸਾਹਿਬ 'ਗੁਰੂ ਗੋਬਿੰਦ ਸਿੰਘ ਜੀ' ਦੀ ਰਸਨਾ ਦਾ ਮਹਾਂਵਾਕ ਹੈ :

ਬਿਸਾਰਿ ਸ਼ੰਕ ਬਾਜਿਅੰ॥
ਨਿਸ਼ਕ ਸ਼ਸਤ੍ਰ ਮਾਰਹੀਂ॥
ਉਤਾਰ ਅੰਗ ਡਾਰਹੀਂ॥ ੧੦॥
ਕਛੂ ਨ ਕਾਨ ਰਾਖਹੀਂ॥
ਸੁ ਮਾਰਿ ਮਾਰਿ ਭਾਖਹੀਂ॥
ਅਨੰਤ ਸ਼ਸਤ੍ਰ ਝੇਲਿਯੰ॥ ੧੧॥

ਕਈ ਤਰ੍ਹਾਂ ਦੇ ਵਾਰ ਦੁਸ਼ਮਣਾਂ ਨੇ ਆਪਣੇ ਸਰੀਰ ਤੇ ਝੱਲੇ।

ਸੁ ਮਾਰ ਮਾਰ ਬੋਲਹੀ॥ ੧੨॥
ਕਹੂੰ ਕਿ ਅੰਗਿ ਕੱਟੀਅੰ॥
ਕਹੂੰ ਸਰੋਹ ਪੱਟੀਅੰ॥
ਕਹੂੰ ਸੁ ਮਾਸ ਮੁੱਛੀਅੰ॥
ਗਿਰੇ ਸੁ ਤੱਛ ਮੁੱਛੀਅੰ॥ ੧੩॥
ਢਮੱਕ ਢੋਲ ਢਾਲਯੰ॥
ਹਰੋਲ ਹਾਲ ਚਾਲਯੰ॥
ਝਟਾਕ ਝੱਟ ਬਾਹੀਅੰ॥
ਸੁ ਬੀਰ ਸੈਨ ਗਾਹੀਅੰ॥ ੧੪॥

ਸਾਹਿਬ ਕਹਿੰਦੇ ਨੇ :

"ਇਹ ਬਿਧਿ ਮਚਾ ਘੋਰ ਸੰਗ੍ਰਾਮਾ॥

ਇਸ ਤਰ੍ਹਾਂ ਦੀ ਭਿਆਨਕ ਲੜਾਈ ਹੋਈ ਹੈ। ਇਸ ਤਰ੍ਹਾਂ ਦਾ ਭਿਆਨਕ ਯੁੱਧ ਹੋਇਆ ਹੈ। ਗੁੱਸੇ ਵਿੱਚ ਆ ਕੇ ਕਿਸੇ ਨੇ ਕਟਾਰੀਆਂ ਮਾਰੀਆਂ। ਕਿਤੇ ਨਿਰੇ ਨੇਜ਼ੇ ਤੇ ਕਿਤੇ ਭਾਲੇ ਹੀ ਵਰਤੇ ਗਏ।



ਭਈ ਰੇਲ ਪੇਲਮ,

ਸੂਰਮਿਆਂ ਨੇ ਰੇਲ-ਪੇਲ ਕਰ ਦਿੱਤੀ। ਇੱਲਾਂ ਇਹ ਸਭ ਦੇਖ ਕੇ ਉਡਣ ਲੱਗ ਪਈਆਂ। ਕਾਂ ਵੀ ਕੁਰਲਾਉਣ ਲੱਗ ਪਏ।

ਇਹ ਬਿਧਿ ਮਚਾ ਘੋਰ ਸੰਗ੍ਰਾਮਾ॥
ਸਿਧਏ ਸੂਰਿ ਸੂਰਿ ਕੇ ਧਾਮਾ॥

ਸੂਰਮੇ ਸੂਰਮਿਆਂ ਦੇ ਘਰ ਨੂੰ ਚਲੇ ਗਏ। ਭਾਵ ਕਿ ਪਰਲੋਕ ਨੂੰ ਚਲੇ ਗਏ।

ਸਾਹਿਬ ਆਪ ਕਹਿੰਦੇ ਨੇ :

ਕਹਾ ਲਗੈ ਵਹ ਕਥੋ ਲਰਈ॥
ਆਪਨ ਪ੍ਰਭਾ ਨ ਬਰਨੀ ਜਾਈ॥੫੧॥

ਇਹ ਮੇਰੀ ਆਪਣੇ ਘਰ ਦੀ ਹੀ ਗੱਲ ਹੈ। ਇਸ ਲੜਾਈ ਵਿਚ ਲਾਹੌਰ ਵਾਲੇ ਸਾਰੇ ਜਿੱਤ ਗਏ। ਲਵ ਦੀ ਔਲਾਦ ਜਿੱਤ ਗਈ। ਔਰ ਕਸੂਰ ਦੇ ਰਹਿਣ ਵਾਲੇ ਸਭ ਹਾਰ ਗਏ।

ਬਚੇ ਜੇ ਬਲੀ ਪ੍ਰਾਨ ਲੈ ਕੈ ਸਿਧਾਰੇ॥

ਔਰ ਜਿਹੜੇ ਕੋਈ ਥੋੜੇ-ਬਹੁਤੇ ਸੂਰਮੇ ਬਚ ਗਏ, ਉਹ ਆਪਣੀ ਜਾਨ ਬਚਾ ਕੇ ਦੌੜ ਗਏ। ਵਾਹਿਗੁਰੂ ਕਰੇ ਕਦੇ ਹਾਰ ਨਾ ਕਿਸੇ ਨੂੰ ਦੇਵੇ। ਕਈ ਵੇਰਾਂ ਹਾਰਿਆ ਹੋਇਆ ਵਿਦਿਆਰਥੀ ਗੱਡੀ ਹੇਠਾਂ ਆ ਜਾਂਦਾ ਹੈ। ਕਿਉਂਕਿ ਜਿਹੜਾ "ਹਾਰ ਗਿਆ" ਲਫ਼ਜ਼ ਹੈ, ਇਹ

ਬੜਾ ਭੈੜਾ ਲਫ਼ਜ਼ ਹੈ। ਜਿਹੜੇ ਕਸੂਰ ਦੇ ਰਹਿਣ ਵਾਲੇ ਸੀ, ਉਹ ਬਚ ਗਏ। ਫਿਰ ਉਹਨਾਂ ਨੇ ਚਾਰ ਵੇਦਾਂ ਦੀ ਵਿਦਿਆ ਪੜ੍ਹਨ ਵਾਸਤੇ ਕਾਂਸ਼ੀ ਵਿਚ ਵਾਸਾ ਕੀਤਾ। ਉਥੇ ਜਾ ਕੇ ਇਹਨਾਂ ਨੇ ਵੇਦ-ਵਿਦਿਆ ਪੜ੍ਹੀ। ਕੀ ਲੈਣਾ ਹੈ ਲੜਾਈਆਂ ਵਿਚੋਂ ? ਅੱਜ ਤੱਕ ਕਿਸੇ ਨੇ ਲੜਾਈ ਵਿਚੋਂ ਕੁਝ ਖੱਟਿਆ ਹੈ ? ਜਿਨ੍ਹਾਂ ਨੇ ਵੇਦ ਪੜ੍ਹੇ, ਉਹਨਾਂ ਦਾ ਨਾਮ ਪੈ ਗਿਆ ਬੇਦੀ। ਉਹਨਾਂ ਬੇਦੀ ਵਿਚੋਂ ਪੰਜਾਬ ਵਿਚ ਬੇਦੀ ਖਾਨਦਾਨ ਆਬਾਦ ਹੋਇਆ। ਔਰ ਇਹ ਚਾਰ ਵੇਦ ਵੀ ਪੰਜਾਬ ਦੀ ਧਰਤੀ ਤੋਂ ਹੀ ਆਬਾਦ ਕੀਤੇ ਗਏ ਨੇ। ਔਰ ਜਦੋਂ ਕ੍ਰਿਸ਼ਨ ਨੇ ਸੂਰਮਿਆਂ ਦੀ ਪਰਖ ਕਰਨੀ ਸੀ, ਧਰਤੀ ਉਦੋਂ ਵੀ ਪੰਜਾਬ ਦੀ ਚੁਣੀ ਗਈ। ਸਿਆਣੇ ਹੋ ਗਏ, ਦਾਨੇ ਹੋ ਗਏ, ਸਮਾਜ ਦੀ ਮਰਯਾਦਾ ਬਣਾਈ, ਰਾਜੇ ਨੂੰ ਗੁਰ ਸਿਖਾਏ, ਪ੍ਰਜਾ ਨੂੰ ਧਰਮ ਸਿਖਾਇਆ। ਇਸ ਤੋਂ ਬੜਾ ਸ਼ਾਂਤ ਤੇ ਸੁੰਦਰ ਵਾਤਾਵਰਣ ਪੈਦਾ ਕਰ ਦਿੱਤਾ। ਇਹ ਬੇਦੀਆਂ ਦੀ ਬਹਾਦੁਰੀ ਸੀ। ਔਰ ਜਿਹੜੀ ਲਵ ਦੀ ਔਲਾਦ ਸੀ, ਉਸ ਨੂੰ ਜਦੋਂ ਪਤਾ ਲੱਗਾ ਕਿ ਮੇਰੇ ਖਾਨਦਾਨ ਦੇ ਬੰਦੇ ਕਾਂਸ਼ੀ ਰਹਿੰਦੇ ਨੇ, ਉਹਨਾਂ ਵੇਦ ਵੀ ਪੜ੍ਹੇ ਨੇ, ਵਿਦਵਾਨ ਬਣ ਗਏ ਨੇ। ਲੋਕੀ ਉਹਨਾਂ ਨੂੰ ਬੇਦੀ ਕਹਿੰਦੇ ਨੇ। ਹੈ ਉਹ ਖ਼ੂਨ ਸਾਡਾ, ਹੈ ਉਹ ਭਰਾ ਸਾਡਾ ਤੇ ਅਸੀਂ ਆਪਸ ਵਿਚ ਕਈ ਜੰਗ ਲੜੇ ਨੇ। ਇਸ ਤੋਂ ਕਦੇ ਉਹ ਹਾਰ ਗਏ ਤੇ ਕਦੇ ਅਸੀਂ ਹਾਰ ਗਏ।

ਕਿੰਨੀ ਚੰਗੀ ਹਵਾ ਉਸ ਵੇਲੇ ਹੋਵੇਗੀ ਕਿ ਲਾਹੌਰ ਵਾਲੇ ਰਾਜੇ ਨੇ ਬੜਾ ਸੋਹਣਾ ਸੁਧਾਰ ਕਰਕੇ ਇਕ ਕਾਗਜ਼ ਉਤੇ ਚਾਰ ਹਰਫ ਲਿਖੇ। ਆਪਣੇ ਇਕ ਸਿਪਾਹੀ ਨੂੰ ਦੇ ਕੇ ਕਾਂਸ਼ੀ ਭੇਜਿਆ। ਜਿਸ ਵੇਲੇ ਬੇਦੀਆਂ ਨੇ ਪੜ੍ਹਿਆ ਤਾਂ ਉਸ ਉਪਰ ਲਿਖਿਆ ਹੋਇਆ ਸੀ :

"ਆਪੋ ਆਪ ਮੇਂ ਬੈਰ ਬਾਂਵਰਾ ਬਿਸਾਂਰਗ॥"

ਰਾਜੇ ਨੇ ਇਹ ਤਮੰਨਾ ਜ਼ਾਹਿਰ ਕੀਤੀ ਕਿ ਬੇਦੀਓ, ਮਹਾਂਪੁਰਸ਼ੋ, ਦਇਆਲੂਓ ਰਲ-ਮਿਲ ਕੇ ਬੈਠ ਕੇ ਆਪੋ-ਆਪਣੇ ਵੈਰ-ਭਾਵ ਗਵਾ ਲਈਏ। ਅਰਥਾਤ ਲੜਾਈ-ਝਗੜਾ ਮਿਟਾ ਲਈਏ। ਇਕ ਦੂਜੇ ਦਾ ਖ਼ੂਨ-ਖਰਾਬਾ ਕਰਨਾ ਬੰਦ ਕਰ ਦੇਈਏ। ਜਿਸ ਮਾਂ ਦਾ ਅੰਨ ਖਾਂਦੇ ਹਾਂ, ਜਿਸ ਮਾਂ ਦਾ ਪਾਣੀ ਪੀਂਦੇ ਹਾਂ, ਇਸ ਮਾਂ ਨੂੰ ਅਸੀਂ ਅਪਵਿੱਤਰ ਨਾ ਬਣਾਈਏ। ਆਓ ਬੇਦੀਆਂ ਨੇ ਕਿਹਾ ਕਿ ਹੋਵੇ ਰਾਜਨੀਤਿਕ ਦਾ ਮਾਲਿਕ, ਹੋਵੇ ਤਾਜੋ-ਤਖ਼ਤ ਦਾ ਮਾਲਿਕ, ਹੋਣ ਕੋਲ ਖਜ਼ਾਨੇ, ਹੋਣ ਕੋਲ ਫੌਜਾਂ ਤੇ ਭਾਵਨਾ ਇੰਨੀ ਉਚੀ, ਇੰਨੀ ਸੋਹਣੀ ! ਫਿਰ ਸਾਰੇ ਬੇਦੀ ਇਕੱਠੇ ਹੋ ਕੇ ਚੱਲ ਪਏ। ਉਧਰੋਂ ਰਾਜਾ ਵੀ ਲਾਹੌਰ ਤੋਂ ਚੱਲ ਪਿਆ। ਇਨ੍ਹਾਂ ਦੇ ਮੇਲ ਬਿਆਸਾ ਨਦੀ ਤੇ ਹੋਇਆ। ਉਥੋਂ ਆਉਂਦਿਆਂ ਹੀ ਰਾਜੇ ਨੇ ਬੇਦੀਆਂ ਨੂੰ ਨਮਸ਼ਕਾਰ ਕੀਤੀ। ਇਸ ਨੂੰ ਆਖਦੇ ਨੇ ਕਿ ਆਪਣੇ ਵਿਚੋਂ ਸੱਚੀ-ਮੁੱਚੀ ਵੈਰ ਗਵਾ ਹੀ ਦੇਣਾ। ਇਕੱਲਾ ਮੱਥਾ ਨਹੀਂ ਟੇਕਿਆ, ਬਲਕਿ ਹੱਥ ਜੋੜ ਕੇ ਅਰਜ਼ ਕੀਤੀ, ਬੇਦੀਓ ! ਵੇਦ ਪਾਠ ਜਾਣਨ ਵਾਲਿਓ, ਮੈਂ ਤੁਹਾਡੇ ਕੋਲੋਂ ਵੇਦ ਸੁਣਨਾ ਚਾਹੁੰਦਾ ਹਾਂ।

ਬਚਿੱਤਰ ਨਾਟਕ ਕਹਿੰਦਾ ਹੈ ਕਿ ਪਹਿਲਾਂ ਬੇਦੀਆਂ ਨੇ "ਸ਼ਾਮ ਵੇਦ" ਪੜ੍ਹਿਆ। ਫਿਰ ਵੇਦ ਪੜ੍ਹਨ ਦਾ ਅਸੂਲ ਹੈ ਕਿ ਜਿਹੋ ਜਿਹਾ ਵੇਦ ਹੋਵੇ ਫਿਰ ਉਹੋ ਜਿਹਾ ਲਿਬਾਸ ਵੀ ਹੋਵੇ।

ਔਰ ਅਠਾਰ੍ਹਾਂ ਧਾਤਾਂ ਦਾ ਇਕ ਥੜ੍ਹਾ ਬਣਿਆ ਹੋਵੇ ਤੇ ਉਸ ਥੜ੍ਹੇ ਉਪਰ ਵੇਦ ਪ੍ਰਕਾਸ਼ ਹੋਵੇ। ਚਾਰ-ਚੁਫੇਰੇ ਉਸ ਦੇ ਵੇਦੀ ਹੋਣ, ਤਾਂਕਿ ਉਸ ਦਾ ਅਪਮਾਨ ਨਾ ਹੋਵੇ। ਇਹ ਸੁਣ ਕੇ ਲਾਹੌਰ ਵਾਲਾ ਰਾਜਾ ਖੁਸ਼ ਹੋ ਗਿਆ। ਔਰ ਉਸ ਨੇ ਆਪਣਾ ਸਾਰਾ ਰਾਜ ਪਾਟ ਦੇ ਦਿੱਤਾ। ਆਪਣੀ ਸਾਰੀ ਹਕੂਮਤ ਉਸ ਦੇ ਹਵਾਲੇ ਕਰ ਦਿੱਤੀ। ਇਸ ਤਰ੍ਹਾਂ ਉਹਨਾਂ ਦਾ ਮਿਲਾਪ ਹੋ ਗਿਆ। ਗੁਰੂ ਦੀ ਬਾਣੀ ਐਸੀ ਹੈ ਕਿ ਭੈੜੇ ਤੋਂ ਭੈੜਾ ਇਨਸਾਨ ਵੀ ਠੀਕ ਹੋ ਜਾਂਦਾ ਹੈ। ਲੇਕਿਨ ਅਗਰ ਉਸ ਦੇ ਅੰਦਰ ਵੈਰ ਨਾ ਹੋਵੇ, ਵਿਰੋਧ ਨਾ ਹੋਵੇ, ਕਿਉਂਕਿ ਸੱਚੀ ਲਗਨ ਤੋਂ ਬਿਨਾਂ ਕੋਈ ਵੀ ਚੀਜ਼ ਦੀ ਪ੍ਰਾਪਤੀ ਨਹੀਂ ਹੋ ਸਕਦੀ। ਇਹ ਮਨੁੱਖ ਦੀ ਸੋਚ ਹੀ ਹੈ ਜੋ ਉਸ ਨੂੰ ਉਤਾਂਹ ਵੀ ਲੈ ਕੇ ਜਾਂਦੀ ਹੈ ਤੇ ਥੱਲੇ ਵੀ ਲੈ ਕੇ ਆਉਂਦੀ ਹੈ। ਇਸ ਲਈ ਆਪਣੇ ਆਪ ਨੂੰ ਚੰਗਾ ਬਣਾਵੋ, ਆਪਣੀ ਸੋਚ ਨੂੰ ਚੰਗਾ ਬਣਾਵੋ ਤਾਂਕਿ ਤੁਹਾਡਾ ਜੀਵਨ ਸਫ਼ਲ ਬਣ ਸਕੇ, ਕਿਉਂਕਿ ਕਰਮ ਹਰ ਵਕਤ ਇਨਸਾਨ ਦੇ ਨਾਲ ਹੁੰਦੇ ਹਨ। ਜੇਕਰ ਉਹ ਚੰਗੇ ਕਰਮ ਕਰੇਗਾ ਤਾਂ ਦੁਨੀਆਂ ਉਸ ਨੂੰ ਦੇਵਤਾ ਕਹੇਗੀ, ਔਰ ਜੇਕਰ ਉਹ ਭੈੜੇ ਕਰਮ ਕਰੇਗਾ ਤਾਂ ਰਾਕਸ਼ਸ਼ ਦੇ ਨਾਮ ਨਾਲ ਜਾਣਿਆ ਜਾਵੇਗਾ। ਇਸ ਲਈ ਆਪਣੇ ਆਪ ਨੂੰ ਸੰਗਤ ਨਾਲ ਜੋੜੋ ਤਾਂਕਿ ਤੁਹਾਡੇ 'ਕਰਮ' ਵੀ ਚੰਗੇ ਬਣਨ ਤੇ ਦੁਨੀਆਂ ਤੁਹਾਨੂੰ ਦੇਵਤਾ ਦੇ ਨਾਮ ਨਾਲ ਜਾਣੇ।



***

# 'ਜੀ' ਦੇ ਅਰਥ

"ਲਖ ਖਟੀਅਹਿ ਲਖ ਸੰਜੀਅਹਿ
ਖਾਜਹਿ ਲਖ ਆਵਹਿ ਲਖ ਜਾਹਿ॥
ਜਾਂ ਪਤਿ ਲੇਖੈ ਨਾ ਪਵੈ

ਇਨ੍ਹਾਂ ਪੰਕਤੀਆਂ ਵਿਚ ਲੱਖ ਦੇ ਕਈ ਅਰਥ ਬਿਆਨ ਕੀਤੇ ਗਏ ਹਨ। ਇਸ ਵਿਚ ਗੁਰਦੇਵ ਜੀ ਫੁਰਮਾਉਂਦੇ ਹਨ ਕਿ ਜੇ ਗੁਰੂ ਦੇ ਦਰਬਾਰ ਵਿਚ ਤੇਰੀ ਪੱਤ ਲੇਖੇ ਨਹੀਂ ਨਾ ਪਈ, ਜੇ ਵਾਹਿਗੁਰੂ ਦੇ ਦਰਬਾਰ ਵਿਚ ਤੈਨੂੰ ਆਦਰ ਨਹੀਂ ਨਾ ਮਿਲਿਆ ਤਾਂ :

ਤਾਂ ਜੀਅ ਕਿਥੈ ਫਿਰਿ ਪਾਹਿ॥ ੨॥



(ਪੰਨਾ ੩੫੮)

ਇਹ ਪਾਠ "ਗੁਰੂ ਗ੍ਰੰਥ ਸਾਹਿਬ" ਵਿਚ ਕਈ ਵੇਰਾਂ ਆਇਆ ਹੈ। ਬਿਆਨ ਕਰਨ ਦੇ ਹਿਸਾਬ ਨਾਲ ਇਸ ਦੇ ਕਈ ਰੂਪ ਨੇ ਤੇ ਜਿੰਨੇ ਇਸ ਦੇ ਰੂਪ ਨੇ, ਉਨੇ ਹੀ ਇਸ ਦੇ ਅਰਥ ਨੇ। ਇਕ ਹੈ 'ਜ' ਨੂੰ ੀ (ਬਿਹਾਰੀ) ਤੇ ਇਸ ਦੇ ਅੱਗੇ ਕੋਈ ਸ਼ਬਦ ਨਾ ਹੋਵੇ। ਇਕ ਹੈ :

......... " 'ਜੀ' ਤੇ 'ਹ' = ਜੀਹ"

ਇਕ ਹੈ ;

.......... " 'ਜੀ' ਤੇ 'ਅ' = ਜੀਅ"

ਇਕ ਹੈ;

......" 'ਜੀ' ਤੇ 'ਇ' ਨੂੰ ਸਿਹਾਰੀ-ਜੀ ਇ"

ਇਕ ਹੈ ;

......."'ਜੀ' ਤੇ 'ਏ' = ਜੀਏ"

ਇਕ ਹੈ ;

........."'ਜੀ' ਤੇ 'ਐ' = ਜੀਐ"

ਇਕ ਹੈ ;

.. " 'ਜੀ' ਤੇ 'ਓ' ਨੂੰ ਔਂਕੜ = ਜੀਓ"

ਕਈ ਰੂਪ ਹੈ ਗੁਰੂ ਗ੍ਰੰਥ ਸਾਹਿਬ ਵਿਚ 'ਜੀ' ਦੇ। ਔਰ ਜਿੰਨੇ ਇਸ ਦੇ ਰੂਪ ਨੇ, ਉਤਨੇ ਹੀ ਇਸ ਦੇ ਅਰਥ ਨੇ। ਜਿਹੜਾ ਹੈ ਨਾ 'ਜ' ਨੂੰ ਬਿਹਾਰੀ ਤੇ ਅੱਗੇ ਕਿਸੇ ਵੀ ਸ਼ਬਦ ਦਾ ਤਾਲੁੱਕ ਨਾ ਹੋਣਾ ਤੇ ਉਸ "ਜੀ" ਦਾ ਅਰਥ ਹੈ ਆਦਰ, ਇੱਜ਼ਤ, ਮਾਨ, ਸਤਿਕਾਰ। ਜੈਸੇ :

ਮਾਤਾ ਜੀ, ਪਿਤਾ ਜੀ।

ਅੱਬਲ ਤੇ ਹੁਣ ਸਾਡੇ ਮੁੰਡੇ-ਕੁੜੀਆਂ ਮਾਤਾ-ਪਿਤਾ ਜੀ ਆਖਦੇ ਹੀ ਨਹੀਂ। ਔਰ ਨਾ ਮਾਤਾ-ਪਿਤਾ ਜੀ ਵੀ ਇਹ ਸ਼ਬਦ ਅਖਵਾ ਕੇ ਰਾਜ਼ੀ ਹੀ ਨਹੀਂ। ਕਿਉਂਕਿ ਮਾਂ ਕਹਿੰਦੀ ਹੈ ਕਿ ਮੈਨੂੰ 'ਮੰਮੀ' ਆਖ ਤੇ ਪਿਤਾ ਕਹਿੰਦੇ ਨੇ ਮੈਨੂੰ 'ਡੈਡੀ' ਆਖ।

ਮਾਨ ਸਿੰਘ ਜੀ ਦੱਸਦੇ ਹਨ ਕਿ ਕਾਬੁਲ ਵਿਚ ਪੰਜਾਬੀ ਪੜ੍ਹਾਉਣ ਵਾਲਾ ਕੋਈ ਸਕੂਲ ਨਹੀਂ। ਸਾਰੇ ਕਾਬਲ ਵਿਚ ਗੁਰੂ ਗ੍ਰੰਥ ਸਾਹਿਬ ਦਾ ਪਾਠ ਸਿਖਾਉਣ ਵਾਲਾ ਕੋਈ ਸਕੂਲ ਨਹੀਂ। ਸਾਰੇ ਕਾਬਲ ਵਿਚ ਕੀਰਤਨ ਸਿਖਾਉਣ ਵਾਲਾ ਕੋਈ ਸਕੂਲ ਨਹੀਂ। ਲੇਕਿਨ ਉਥੇ ਬੜੇ-ਬੜੇ ਚੰਗੇ ਕੀਰਤਨੀਏ ਨੇ, ਸ਼ੁੱਧ ਪਾਠੀ ਵੀ ਨੇ। ਔਰ ਉਹਨਾਂ ਦੇ ਬੱਚੇ ਵੀ ਬੜੀ ਸ਼ੁੱਧ ਪੰਜਾਬੀ ਬੋਲਦੇ ਨੇ। ਪੰਜ ਸੌ ਵਰ੍ਹਾ ਹੋ ਗਿਆ ਇਨ੍ਹਾਂ ਨੂੰ ਪੰਜਾਬੀ ਸੰਭਾਲਦਿਆਂ ਹੋਇਆਂ।

ਜਿਹੜੇ ਸਿਆਣੇ-ਦਾਨੇ ਨੇ ਨਾ ਉਹ ਇਹ ਗੱਲ ਕਹਿੰਦੇ ਨੇ ਕਿ ਜਿਸ ਕੌਮ ਦੀਆਂ ਤੁਸੀਂ ਤਿੰਨ ਚੀਜ਼ਾਂ ਖੋਹ ਲਵੋਗੇ ਨਾ, ਭਾਵੇਂ ਉਹ ਕੌਮ ਕਿੰਨੀ ਵੀ ਸਿਆਣੀ ਕਿਉਂ ਨਾ ਹੋਵੇ ? ਫਿਰ ਉਹ ਕੌਮ ਕੁਝ ਸਮੇਂ ਦੇ ਬਾਅਦ ਬਿਨਾਂ ਹਥਿਆਰਾਂ ਤੋਂ ਹੀ ਆਪਣੇ ਆਪ ਮਰ ਜਾਵੇਗੀ। ਉਹਨਾਂ ਤਿੰਨਾਂ ਚੀਜ਼ਾਂ ਵਿਚੋਂ ਵੱਡੇ ਸਿਆਣਿਆਂ ਨੇ ਤੱਤ ਇਹ ਕੱਢਿਆ ਕਿ ਕਿਸੇ ਕੌਮ ਦੀ "ਮਾਧੁਰੀ ਜ਼ਬਾਨ" ਖੋਹ ਲਵੋ। ਪਿਤਾ 'ਪਿਤਾਮਾ' ਦੀ ਜਿਹੜੀ ਜ਼ਬਾਨ ਹੈ, ਕਿਸੇ ਤਰ੍ਹਾਂ ਉਹਨਾਂ ਕੋਲੋਂ ਖੋਹ ਲਵੋ। ਔਰ ਉਹਨਾਂ ਨੂੰ ਕੋਈ ਹੋਰ ਓਪਰੀ ਜ਼ਬਾਨ ਦੇ ਦੇਵੋ।

ਦੂਜੀ ਚੀਜ਼ ਇਹ ਦੱਸੀ ਕਿ ਕਿਸੇ ਕੌਮ ਦਾ ਪੁਰਾਣਾ ਪਿਤਾਮਾ ਦਾ ਜੋ ਲਿਬਾਸ ਹੈ, ਉਹ ਖੋਹ ਲਵੋ ਤੇ ਉਸਨੂੰ ਕਿਸੇ ਹੋਰ ਤਰ੍ਹਾਂ ਦਾ ਲਿਬਾਸ ਦੇ ਦੇਵੋ।

ਤੀਜੀ ਚੀਜ਼ ਇਹ ਦੱਸੀ ਕਿ ਕਿਸੇ ਕੌਮ ਦਾ ਪੁਰਾਣਾ ਪਿਤਾਮਾ ਦਾ ਜੋ ਖਾਣ-ਪੀਣ ਦਾ ਢੰਗ ਹੈ, ਉਹ ਖੋਹ ਲਵੋ। ਕਿਉਂਕਿ ਜਿਸ ਕੌਮ ਦੀਆਂ ਤੁਸੀਂ ਇਹ ਤਿੰਨ ਚੀਜ਼ਾਂ ਖੋਹ ਲਵੋਗੇ, ਉਹ ਕੌਮ ਕੁਝ ਵਰ੍ਹਿਆਂ ਦੇ ਬਾਅਦ ਆਪੇ ਹੀ ਮਰ ਜਾਵੇਗੀ। ਔਰ ਵਾਹਿਗੁਰੂ ਦੀ ਵੀ ਕ੍ਰਿਪਾ ਐਸੀ ਹੈ ਕਿ ਅਸੀਂ ਇਸ ਰਸਤੇ ਤੇ ਤੁਰ ਵੀ ਪਏ ਹਾਂ। ਇਸ ਲਈ ਜ਼ਬਾਨ ਆਪਣੀ ਸੰਭਾਲੋ, ਤਹਿਜ਼ੀਬ ਆਪਣੀ ਸੰਭਾਲੋ, ਕਲਚਰ ਆਪਣਾ ਸੰਭਾਲੋ, ਜੇਕਰ ਤੁਸੀਂ ਜ਼ਿੰਦਾ ਰਹਿਣਾ ਹੈ।

ਸਾਹਿਬ ਸੱਚਾ ਪਾਤਸ਼ਾਹ ਸਾਨੂੰ ਸਮਝਾ ਰਹੇ ਹਨ ਕਿ ਜਿਹੜਾ 'ਜ' ਨੂੰ ਬਿਹਾਰੀ ਤੇ ਅੱਗੇ 'ਹ' ਹੋਵੇ ਨਾ ਤੇ ਉਸ ਦਾ ਅਰਥ ਹੈ ਜ਼ਬਾਨ।

"ਏਕ ਜੀਹ ਕਿਆ ਬਖਾਨੈ॥

ਹਾਂ ਕਿ ਬਲਿ ਬਲਿ ਬਲਿ ਬਲਿ ਸਦ ਬਲਿਹਾਰਿ ॥''

'ਜ' ਨੂੰ ਬਿਹਾਰੀ ਤੇ ਅੱਗੇ 'ਆ' ਹੋਵੇ ਨਾ ਤੇ ਉਸ ਦਾ ਅਰਥ ਹੈ ਆਤਮਾ, ਰੂਹ। ਪਤਾ ਨਹੀਂ ਤੇਰੀ ਆਤਮਾ ਨੂੰ ਕਿਸ ਨਰਕ ਵਿਚ ਪਾਉਣ, ਜੇ ਤੂੰ ਨਹੀਂ ਜਪਿਆ ''ਸਤਿਨਾਮ-ਵਾਹਿਗੁਰੂ''। ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਨਾਲ ਬਚਨ ਕਰੀਏ ਤਾਂ ਸਾਹਿਬ ਹੋਕਾ ਦਿੰਦੇ ਹਨ ਕਿ :

''ਮਨੁ ਹਾਲੀ ਕਿਰਸਾਣੀ ਕਰਣੀ
ਸਰਮੁ ਪਾਣੀ ਤਨੁ ਖੇਤੁ॥...
ਭਾਉ ਕਰਮ ਕਰਿ ਜੰਮਸੀ
ਸੇ ਘਰ ਭਾਗਠ ਦੇਖੁ॥ ੧॥
ਬਾਬਾ ਮਾਇਆ ਸਾਥਿ ਨ ਹੋਇ॥
ਬਾਬਾ ਮਾਇਆ ਸਾਥਿ ਨ ਹੋਇ॥

ਭਾਵ ਕਿ ਜਿਸ ਨੂੰ ਇਕੱਠੀ ਕਰਨ ਵਿਚ, ਜਿਸ ਨੂੰ ਇਕੱਤਰ ਕਰਨ ਵਿਚ ਤੂੰ ਰੁੱਝਾ ਹੋਇਆ ਹੈਂ ਨਾ, ਇਸ ਨੇ ਸਾਥ ਨਹੀਂ ਜਾਣਾ।

''ਇਨਿ ਮਾਇਆ ਜਗੁ ਮੋਹਿਆ
ਵਿਰਲਾ ਬੂਝੈ ਕੋਇ॥ ਰਹਾਉ॥

(ਪੰਨਾ ੫੯੫)

ਇਹ ਜਿਹੜੀ ਗੱਲ ਹੈ ਨਾ ਕਿ ਮਾਇਆ ਨੇ ਨਾਲ ਨਹੀਂ ਜਾਣਾ। ਸਾਹਿਬ ਕਹਿੰਦੇ ਕਿ ਇਹ ਗੱਲ ਕੋਈ ਬਿਰਲਾ ਹੀ ਸਮਝ ਸਕਦਾ ਹੈ। ਔਰ ਅਸੀਂ ਤਾਂ ਪਾਪ-ਪੁੰਨ ਇਸੇ ਕਰਕੇ ਹੀ ਇਕੱਠੇ ਕਰ ਰਹੇ ਹਾਂ, ਕਿਉਂਕਿ ਇਸ ਨੇ ਨਾਲ ਜਾਣਾ ਹੈ। ਸਾਹਿਬ ਕਹਿੰਦੇ ਹਨ :

''ਕਿਨਹੂ ਲਾਖ ਪਾਂਚ ਕੀ ਜੋਰੀ॥
ਅੰਤ ਕੀ ਬਾਰ ਗਗਰੀਆ ਫੋਰੀ॥ ੩॥

(ਪੰਨਾ ੩੩੭)

ਕਈਆਂ ਨੇ ਭਾਵੇਂ ਪੰਜ ਲੱਖ ਇਕੱਠਾ ਕਰ ਲਿਆ, ਲੇਕਿਨ ਮਰਨ ਦੇ ਬਾਅਦ ਉਸ ਦੇ ਸਿਰਹਾਨੇ ਪਾਣੀ ਦਾ ਭਰਿਆ ਭਾਂਡਾ ਰੱਖ ਦਿੱਤਾ ਤੇ ਕਿਹਾ ਜਾਹ, ਤੇਰਾ ਸਾਡਾ ਸਬੰਧ ਮੁੱਕ ਗਿਆ। ਇਕ ਬਚਨ ਮੈਂ ਐਸਾ ਵੀ ਪੜ੍ਹਿਆ ਹੈ :

''ਭੂਪਤਿ ਹੋਇ ਕੈ ਰਾਜੁ ਕਮਾਇਆ॥
ਕਰਿ ਕਰਿ ਅਨਰਥ ਵਿਹਾਝੀ ਮਾਇਆ॥

ਇਸ ਤੋਂ ਭਾਵ ਹੈ ਕਿ ਜ਼ੁਲਮ ਕਰਕੇ, ਬੇਇਨਸਾਫ਼ੀ ਕਰਕੇ, ਕਬਰਾਂ ਪੁੱਟ-ਪੁੱਟ ਕੇ ਮੋਏ ਹੋਏ ਦੇ ਮੂੰਹਾਂ ਚੋਂ ਰੁਪਏ ਕੱਢ ਕੇ ਜਮ੍ਹਾਂ ਕਰ ਲਏ।

ਸੰਚਤ ਸੰਚਤ ਥੈਲੀ ਕੀਨ੍ਹੀ॥

ਇਕੱਠਾ ਕਰਦਿਆਂ-ਕਰਦਿਆਂ ਚੰਗਾ ਬੈਂਕ-ਬੈਲੇਂਸ ਬਣਾ ਲਿਆ ਪਰ :

ਪ੍ਰਭਿ ਉਸ ਤੇ ਡਾਰਿ ਅਵਰ ਕਉ ਦੀਨੀ॥ ੧ ॥

(ਪੰਨਾ ੩੯੧)

ਤੇ ਵਾਹਿਗੁਰੂ ਦਾ ਭਾਣਾ ਹੋਇਆ, ਵਾਹਿਗੁਰੂ ਦੀ ਮਰਜ਼ੀ ਹੋਈ ਤੇ ਉਸ ਨੇ ਖੋਹ ਲਈ। ਔਰ ਕਿਸੇ ਦੂਜੇ ਨੂੰ ਦੇ ਦਿੱਤੀ। ਇਹ ਤਾਂ ਉਸ ਵਾਹਿਗੁਰੂ ਦੀ ਹੀ ਮਰਜ਼ੀ ਹੈ।

ਇਸਟ ਮੀਤ ਬੰਧਪ ਸੁਤ ਭਾਈ

ਸੰਗਿ ਬਨਿਤਾ ਰਚਿ ਹਸਿਆ॥

(ਪੰਨਾ ੪੯੭)

ਮਾਂ ਦੇ ਗਰਭ ਵਿਚੋਂ ਜਨਮ ਲੈ ਕੇ ਸੰਸਾਰ ਤੇ ਆਇਆ ਤੇ ਇਥੇ ਇਸ ਨੂੰ ਮਿੱਤਰ ਮਿਲ ਗਏ। ਔਰ ਮਿੱਤਰਾਂ ਦੀ ਇੰਝ ਪੂਜਾ ਕੀਤੀ ਕਿ ਜਿਸ ਤਰ੍ਹਾਂ ਆਪਣੇ ਧਰਮ ਦੀ ਪੂਜਾ ਕਰੀਦੀ ਹੈ। ਫਿਰ ਇਸ ਨੂੰ ਰਿਸ਼ਤੇਦਾਰ ਵੀ ਮਿਲ ਗਏ, ਪੁੱਤਰ ਵੀ ਮਿਲ ਗਏ ਤੇ ਸਕੇ ਵੀਰ ਵੀ ਮਿਲ ਗਏ। ਇਸ ਤੋਂ ਬਾਅਦ ਉਸ ਨੂੰ ਇਸਤਰੀ ਵੀ ਮਿਲ ਗਈ। ਉਸ ਨਾਲ ਇਤਨਾ ਰੱਚ-ਮਿਚ ਗਿਆ ਕਿ ਦਿਨੇ-ਰਾਤ ਹੱਸਦਾ ਰਿਹਾ। ਇਹ ਇਸਦਾ ਨਵਾਂ ਸਾਕ ਹੈ, ਲੇਕਿਨ ਜਦੋਂ ਨਿੱਕਾ ਜਿਹਾ ਸੀ ਨਾ ਤੇ ਪਿਉ ਘੂਰੀ ਵੱਟੇ ਤਾਂ ਭੱਜ ਕੇ ਮਾਂ ਕੋਲ ਚੰਬੜ ਜਾਂਦਾ ਸੀ। ਜੇਕਰ ਤਾਈ ਕਿਤੇ ਝਿੜਕੇ, ਭਰਾ ਕਿਤੇ ਝਿੜਕੇ ਤਾਂ ਨੱਸ ਕੇ ਮਾਂ ਕੋਲ ਆ ਜਾਂਦਾ ਸੀ। ਜਿਸ ਤਰ੍ਹਾਂ ਸਿਪਾਹੀਆਂ ਨੂੰ ਕੋਈ ਦੁਖ ਲੱਗੇ ਤਾਂ ਉਹ ਨੱਸ ਕੇ ਕਿਲ੍ਹੇ ਵਿਚ ਵੜ ਜਾਂਦੇ ਨੇ, ਇਸੇ ਤਰ੍ਹਾਂ ਇਹ ਦੌੜ ਕੇ ਮਾਂ ਕੋਲ ਆ ਜਾਂਦਾ ਸੀ। ਇੰਨਾ ਕੋਈ ਪਿਆਰਾ ਸਾਕ ਹੈ ਮਾਂ ! ਇੰਨਾ ਕੋਈ ਮਿੱਠਾ ਸਾਕ ਹੈ ਮਾਂ ! ਇਸਦੇ ਬਿਨਾਂ ਇਹ ਘੜੀ ਵੀ ਨਹੀਂ ਰਹਿ ਸਕਦਾ। ਜੇਕਰ ਕਿਸੇ ਗੱਲ ਤੋਂ ਜ਼ਿਦੇ ਪੈ ਜਾਏ ਤਾਂ ਮਾਂ ਚਪੇੜਾਂ ਮਾਰ-ਮਾਰ ਕੇ ਗੱਲ੍ਹਾਂ ਲਾਲ ਕਰ ਦਿੰਦੀ ਹੈ, ਲੇਕਿਨ ਫਿਰ ਵੀ ਚੰਬੜਦਾ ਉਸ ਨੂੰ ਹੀ ਹੈ। ਪਰ ਜਿਸ ਵੇਲੇ ਵੀਹਾਂ-ਬਾਈਆਂ ਵਰ੍ਹਿਆਂ ਦਾ ਹੋਇਆ ਤੇ ਚਾਰ ਕੁ ਲਾਵਾਂ ਹੋਈਆਂ, ਉਸ ਦੇ ਨਾਲ ਇਸਦਾ ਇੰਨਾ ਸਨੇਹ ਹੋ ਗਿਆ ਕਿ ਚੌਥੇ ਮਹੀਨੇ ਹੀ ਮਾਂ ਦੇ ਸਾਹਮਣੇ ਹੋ ਗਿਆ ਤੇ ਕਹਿਣ ਲੱਗਾ, "ਚੁੜੇਲੇ ! ਡੈਣੇ, ਕਿਸੇ ਥਾਂ ਦੀ ਕੰਬਖਤੀਏ ਭੂਤਨੀਏ। ਤਿੰਨ ਮਹੀਨੇ ਹੋਏ ਤੇਰੇ ਮੂੰਹ ਵੱਲ ਵੇਖਦਿਆਂ। ਜਿਸ ਦਿਨ ਦੀ ਬੇਗਾਨੀ ਧੀ ਆਈ ਹੈ, ਉਸ ਦਿਨ ਦੀ ਸੜ ਬਲ ਕੇ ਕੋਲਾ ਹੋ ਗਈ ਹੈਂ ਤੂੰ ! ਰੋਟੀ ਖਾਣ ਲਗਦੀ ਹੈ ਤਾਂ ਵੱਢੂੰ-ਟੁੱਕੂ, ਕਪੜੇ ਪਾਉਣ ਲੱਗਦੀ ਹੈ ਤਾਂ ਵੱਢੂੰ-ਟੁੱਕੂ। ਮੈਂ ਕਿੰਨਾ ਕੁ ਚਿਰ ਤੇਰੇ ਮੂੰਹ ਵੱਲ ਵੇਖਾਂ। ਅੱਜ ਰਾਤੀਂ ਰੋਟੀ ਤਾਂ ਖਾਣੀ ਹਾਂ ਜੇ ਚੁੱਲ੍ਹਾ ਵੱਖਰਾ ਬਣਾ ਲਵੇ। ਜਿਹੜੀ ਮਾਂ ਨੇ ਬੱਤੀ ਧਾਰਾਂ ਦੁੱਧ ਪਿਆਲਿਆ ਸੀ, ਜਿਹੜੀ ਮਾਂ ਨੇ ਆਪਣੀ ਜਵਾਨੀ ਘੋਲ ਘੋਲ ਕੇ, ਦੁੱਧ ਬਣਾ ਕੇ ਇਸ ਉਤੋਂ ਕੁਰਬਾਨ ਕਰ ਦਿੱਤੀ। ਜਿਹੜੀ ਮਾਂ ਨੇ ਇਸ ਉਪਰੋਂ ਆਪਣਾ ਜੋਬਨ ਨੌਸ਼ਾਵਰ ਕਰ ਦਿੱਤਾ ਸੀ, ਉਸ ਨੂੰ ਕਹਿੰਦਾ ਹੈ ਚੁੜੇਲੇ, ਡੈਣੇ। ਨਵੇਂ ਸਾਕ ਨੇ ਉਸ ਤੇ ਐਸਾ ਜਾਦੂ ਕੀਤਾ ਕਿ ਮਾਂ ਦੇ ਕੀਤੇ

ਹੋਏ ਉਪਕਾਰਾਂ ਨੂੰ ਭੁੱਲ ਗਿਆ। ਲੇਕਿਨ ਸਾਹਿਬ ਜੀ ਸਮਝਾਉਂਦੇ ਹਨ ਕਿ :

"ਘਰ ਕੀ ਨਾਰਿ ਬਹੁਤੁ ਹਿਤੁ ਜਾ ਸਿਉ
ਸਦਾ ਰਹਤ ਸੰਗ ਲਾਗੀ॥
ਜਬ ਹੀ ਹੰਸ ਤਜੀ ਇਹ ਕਾਂਇਆ
ਪ੍ਰੇਤ ਪ੍ਰੇਤ ਕਰਿ ਭਾਗੀ॥ ੨॥

(ਪੰਨਾ ੬੩੪)

"ਇਸਟ ਮੀਤ ਬੰਧਪ ਸੁਤ ਭਾਈ
ਸੰਗਿ ਬਨਿਤਾ ਰਚਿ ਹਸਿਆ॥"

(ਪੰਨਾ ੪੯੭)

ਕਿਆ ਤੂ ਰਤਾ ਦੇਖਿ ਕੈ ਪੁਤ੍ਰ ਕਲਤ੍ਰ ਸੀਗਾਰ॥
ਰਸ ਭੋਗਹਿ ਖੁਸੀਆ ਕਰਹਿ ਮਾਣਹਿ ਰੰਗ ਅਪਾਰ॥
ਬਹੁਤੁ ਕਰਹਿ ਫੁਰਮਾਇਸੀ ਵਰਤਹਿ ਹੋਇ ਅਫਾਰ॥
ਕਰਤਾ ਚਿਤਿ ਨ ਆਵਈ ਮਨਮੁਖ ਅੰਧ ਗਵਾਰ॥੧॥

(ਪੰਨਾ ੪੨)

ਇਸ ਦਾ ਮਤਲਬ ਹੈ ਕਿ ਫਸ ਗਿਆ ਇਸਤਰੀ ਦੇ ਪਿਆਰ ਵਿਚ, ਫਸ ਗਿਆ ਧੀਆਂ ਪੁੱਤਰਾਂ ਦੇ ਪਿਆਰ ਵਿਚ, ਫਸ ਗਿਆ ਸਾਕਾਂ-ਸਬੰਧੀਆਂ ਦੇ ਪਿਆਰ ਵਿਚ। ਲੇਕਿਨ ਤੈਨੂੰ ਪੈਦਾ ਕਰਨ ਵਾਲਾ ਚੇਤੇ ਭੁੱਲ ਗਿਆ ਉਹ "ਸਤਿਨਾਮ-ਵਾਹਿਗੁਰੂ"। ਪਰ ਜਦੋਂ ਅੰਤ ਦਾ ਵੇਲਾ ਆ ਗਿਆ ਭਾਵ ਕਿ ਤੇਰਾ ਅੰਨ-ਜਲ ਮੁੱਕ ਗਿਆ, ਉਸ ਵੇਲੇ ਕਿਸੇ ਨੇ ਵੀ ਤੇਰਾ ਸਾਥ ਨਹੀਂ ਦੇਣਾ ਤੇ ਨਾ ਹੀ ਕਿਸੇ ਨੇ ਤੇਰੇ ਨਾਲ ਜਾਣਾ ਹੈ।

ਇਸ ਲਈ ਗੁਰੂ ਕੇ ਸਿੱਖਾ ! ਵਾਹਿਗੁਰੂ ਤੇਰੇ ਤੇ ਕ੍ਰਿਪਾ ਕਰੇ ਤੇ ਇਕ ਬਚਨ ਤੇਰੇ ਦਿਲ ਦੀ ਪੱਟੀ ਉਤੇ ਅਗਰ ਲਿਖਿਆ ਜਾਵੇ ਨਾ :

"ਮਨ ਮੇਰੇ ਭੂਲੇ ਕਪਟੁ ਨ ਕੀਜੈ॥

ਇਸ ਤੋਂ ਭਾਵ ਹੈ ਕਿ ਐ ਮੇਰੇ ਭੁੱਲੇ ਹੋਏ ਮਨਾਂ ! ਤੂੰ ਨਾ ਧੋਖੇ ਕਰ, ਤੂੰ ਨਾ ਦਗਾ ਕਰ, ਤੂੰ ਨਾ ਫਰੇਬ ਕਰ, ਤੂੰ ਨਾ ਠੱਗੀਆਂ ਕਰ।

ਅੰਤਿ ਨਿਬੇਰਾ ਤੇਰੇ ਜੀਅ ਪਹਿ ਲੀਜੈ॥"

(ਪੰਨਾ ੬੫੬)

ਕਰਿ ਕਰਿ ਅਨਰਥ ਵਿਹਾਝੀ
ਸੰਪੈ ਸੁਇਨਾ ਰੂਪਾ ਦਾਮਾ॥

ਇਸ ਦੇ ਅਰਥ ਹਨ ਕਿ ਜ਼ੁਲਮ ਕਰ-ਕਰ ਕੇ ਤੂੰ ਸੰਪਹਿ ਭਾਵ ਸੋਨਾ ਇਕੱਠਾ ਕਰ

ਲਿਆ, ਚਾਂਦੀ ਇਕੱਠੀ ਕਰ ਲਈ, ਮੋਹਰਾਂ ਇਕੱਠੀਆਂ ਕਰ ਲਈਆਂ।

ਕਰਿ ਕਰਿ ਅਨਰਥ ਵਿਹਾਝੀ
ਸੰਪੈ ਸੁਇਨਾ ਰੂਪਾ ਦਾਮਾ॥
ਭਾੜੀ ਕਉ ਓਹੁ ਭਾੜਾ ਮਿਲਿਆ

ਜਿਹੜੀਆਂ ਤੂੰ ਸਵੇਰੇ ਦੋ ਰੋਟੀਆਂ ਖਾ ਲਈਆਂ, ਉਹ ਤੈਨੂੰ ਸਵੇਰ ਦੀ ਮਜ਼ੂਰੀ ਮਿਲ ਗਈ ਤੇ ਜਿਹੜੀਆਂ ਤੂੰ ਰਾਤ ਦੋ ਰੋਟੀਆਂ ਖਾ ਲਈਆਂ, ਉਹ ਤੈਨੂੰ ਰਾਤ ਦੀ ਮਜ਼ੂਰੀ ਮਿਲ ਗਈ। ਔਰ ਇਸ ਤੋਂ ਇਲਾਵਾ ਬਾਕੀ ਜੋ ਕੁਝ ਵੀ ਤੂੰ ਜ਼ੁਲਮ ਕਰ ਕੇ ਇਕੱਠਾ ਕੀਤਾ ਨਾ......

ਹੋਰੁ ਸਗਲ ਭਇਓ ਬਿਗਾਨਾ॥ ੩॥

ਭਾਵ ਕਿ ਬਾਕੀ ਸਭ ਕੁਝ ਬੇਗਾਨਾ ਹੋ ਗਿਆ।

ਹੈਵਰ ਗੈਵਰ ਰਥ ਸੰਬਾਹੇ
ਗਹੁ ਕਰਿ ਕੀਨੇ ਮੇਰੇ॥

'ਹਾਇ ਵਰ' ਤੋਂ ਭਾਵ ਹੈ ਕਿ ਬੜੇ-ਬੜੇ ਚੰਗੇ ਘੋੜੇ। ਔਰ 'ਗੈਵਰ' ਤੋਂ ਭਾਵ ਹੈ ਕਿ ਬੜੇ ਚੰਗੇ-ਚੰਗੇ ਹਾਥੀ, ਬੜੇ ਉੱਚੇ ਉੱਚੇ ਹਾਥੀ। ਇਹ ਸਭ ਨੂੰ ਖਰੀਦ ਕੇ ਲਿਆਂਦੇ। ਫਿਰ ਪਾਲਿਆ ਇਹਨਾਂ ਨੂੰ, ਫਿਰ ਸਿਖਾਇਆ ਪੜ੍ਹਾਇਆ ਇਹਨਾ ਨੂੰ। ਇਸ ਤੋਂ ਇਲਾਵਾ ਤੂੰ ਰੱਥ ਵੀ ਇਕੱਠੇ ਕਰ ਲਏ। ਜਿਨ੍ਹਾਂ ਰੱਥਾਂ ਦੇ ਅੱਗੇ ਇਹ ਘੋੜੇ ਜੋੜਨੇ ਸਨ। ਔਰ ਬੜੀ ਗੌਰ ਨਾਲ ਤੂੰ ਇਹ ਗੱਲ ਆਖੀ ਕਿ ਹਾਥੀ ਮੇਰੇ ਨੇ, ਘੋੜੇ ਮੇਰੇ ਨੇ, ਰੱਥ ਮੇਰੇ ਨੇ ਤੇ ਕਿਹੜਾ ਮਾਈ ਦਾ ਲਾਲ ਇਹਨਾਂ ਵੱਲ ਅੱਖ ਉਠਾ ਕੇ ਵੇਖਣ ਵਾਲਾ ਜੰਮਿਆ ਹੈ :

ਜਬ ਤੇ ਹੋਈ ਲਾਂਮੀ ਧਾਈ
ਚਲਹਿ ਨਾਹੀ ਇਕ ਪੈਰੇ॥ ੪॥

ਇਸ ਤੋਂ ਭਾਵ ਹੈ ਕਿ ਜਿਸ ਦਿਨ ਲੰਮੇ ਦੇਸ਼ ਦਾ ਤੇਰਾ ਸਫਰ ਸ਼ੁਰੂ ਹੋਇਆ ਨਾ। ਫਿਰ ਇਹ ਸਾਰੇ ਹਾਥੀ, ਘੋੜੇ ਤੇਰੇ ਇਥੇ ਹੀ ਰਹਿ ਜਾਣੇ ਹਨ। ਇਹਨਾਂ ਨੇ ਇਕ ਕਦਮ ਵੀ ਤੇਰੇ ਨਾਲ ਨਹੀਂ ਚੱਲਣਾ। ਫਿਰ ਸਿੱਖਾਂ ਨੇ ਪੰਜਵੇਂ ਬਾਪੂ ਕੋਲੋਂ ਪੁੱਛਿਆ ਕਿ ਕੋਈ ਚੀਜ਼ ਨਾਲ ਜਾਣ ਵਾਲੀ ਵੀ ਹੈ ? ਤਾਂ ਸਾਹਿਬ ਕਹਿੰਦੇ ਨੇ, "ਨਾਮ ਧਨ।"

ਭਾਵ ਕਿ ਸੱਚਾ ਧਨ ਜਿਸ ਨੇ ਨਾਲ ਜਾਣਾ ਹੈ।

ਨਾਮੁ ਧਨੁ ਨਾਮੁ ਸੁਖ ਰਾਜਾ

ਭਾਵ ਕਿ ਨਾਮ ਇਕ ਐਸਾ ਰਾਜਾ ਹੈ, ਜਿਹੜਾ ਲੋਕ-ਪਰਲੋਕ ਦੇ ਸੁੱਖ ਦਿੰਦਾ ਹੈ।

"ਨਾਮੁ ਧਨੁ ਨਾਮੁ ਸੁਖ ਰਾਜਾ

ਨਾਮੁ ਕੁਟੰਬ ਸਹਾਈ॥"

ਭਾਵ ਕਿ ਨਾਮ ਹੀ ਕੁਟੰਬ ਹੈ, ਨਾਮ ਹੀ ਪਰਿਵਾਰ ਹੈ ਤੇ ਨਾਮ ਹੀ ਸਹਾਇਤਾ ਕਰਨ ਵਾਲਾ ਹੈ।

ਨਾਮੁ ਸੰਪਤਿ ਗੁਰਿ ਨਾਨਕ ਕਉ ਦੀਈ

ਇਸ ਤੋਂ ਭਾਵ ਹੈ ਕਿ ਨਾਮ ਦੀ ਸਮੱਗਰੀ, ਨਾਮ ਦੀ ਜਾਇਦਾਦ ਜੋ ਵਾਹਿਗੁਰੂ ਨੇ ਮੈਨੂੰ ਬਖਸ਼ੀ ਹੈ। ਇਹ ਐਸੀ ਦਾਤ ਹੈ ਕਿ :

ਓਹ ਮਰੈ ਨ ਆਵੈ ਜਾਈ॥੫॥੧॥੮॥

(ਪੰਨਾ ੪੯੭)

ਜਿਹੜੀ ਜੰਮਦੀ ਨਹੀਂ, ਮਰਦੀ ਨਹੀਂ। ਜਿਹੜੀ ਆਉਂਦੀ ਨਹੀਂ ਤੇ ਜਿਹੜੀ ਜਾਂਦੀ ਵੀ ਨਹੀਂ।

"ਖਾਵਹਿ ਖਰਚਹਿ ਰਲਿ ਮਿਲਿ ਭਾਈ॥
ਤੋਟਿ ਨ ਆਵੈ ਵਧਦੋ ਜਾਈ॥ ੩॥"

(ਪੰਨਾ ੧੮੬)

ਇਸ ਤੋਂ ਭਾਵ ਹੈ ਕਿ ਇਹ ਐਸਾ ਧਨ ਹੈ ਕਿ ਜਿਹੜਾ ਘਟਦਾ ਨਹੀਂ, ਬਲਕਿ ਵੱਧਦਾ ਹੀ ਜਾਂਦਾ ਹੈ।



ਜੇ ਅਸੀਂ ਸੰਸਾਰ ਵੱਲ ਜ਼ਰਾ ਕੁ ਝਾਤੀ ਮਾਰ ਕੇ ਦੇਖੀਏ ਨਾ ਤੇ ਸੰਸਾਰ ਤੇ ਬੜੀਆਂ ਕਬਰਾਂ ਬਣੀਆਂ ਹੋਈਆਂ ਨੇ। ਉਥੇ ਲੱਖਪਤੀਏ ਵੀ ਸੁੱਤੇ ਹੋਏ ਨੇ, ਗਰੀਬ ਵੀ ਸੁੱਤੇ ਹੋਏ ਨੇ ਤੇ ਸ਼ਹਿਨਸ਼ਾਹ ਵੀ ਸੁੱਤੇ ਹੋਏ ਨੇ, ਪਰ ਰੌਲਾ ਕੋਈ ਨਹੀਂ ਹੈ। ਔਰ ਉਥੇ ਹੀ ਰੱਬ ਨਾਲ ਪਿਆਰੇ, ਰੱਬ ਨਾਲ ਸਨੇਹ ਕਰਨ ਵਾਲੇ ਨੇ, ਉਥੇ ਕਬਰਾਂ ਵਿਚ ਹੀ ਇਕ ਕੁਟੀਆ ਵੀ ਬਣਾਈ ਹੋਈ ਹੈ। ਕੋਈ ਦਰਦ ਵਾਲਾ ਰੋਟੀ ਦੇ ਜਾਏ ਤਾਂ ਖਾ ਲੈਂਦਾ ਹੈ ਪਰ ਮੰਗਣ ਲਈ ਨਹੀਂ ਜਾਂਦਾ। ਆਪਣੇ ਉਹ ਦਿਨ ਕੱਟੀ ਜਾਂਦਾ ਹੈ ਤੇ ਮੌਲਾ ਨਾਲ ਉਸਨੇ ਸੁਰਤ ਜੋੜੀ ਹੋਈ ਹੈ।

ਇਕ ਗੱਭਰੂ ਮੁੰਡਾ ਜਵਾਨ, ਚੰਗਾ, ਉੱਚਾ ਲੰਮਾ ਪੱਗ ਬੱਧੀ ਹੋਈ, ਤਿੱਲੇਦਾਰ ਜੁੱਤੀ ਪਾਈ ਹੋਈ ਤੇ ਰਿਵਾਜੀ ਕੋਟ ਪਾਇਆ ਹੋਇਆ। ਔਰ ਆਕੜ-ਆਕੜ ਕੇ ਫਿਰੇ ਕਬਰਾਂ ਵਿਚ। ਕਦੀ ਇਧਰ ਜਾਏ ਤੇ ਕਦੀ ਉਧਰ ਨੂੰ ਜਾਏ। ਉਹ ਇੰਨਾ ਹੰਕਾਰ ਵਿਚ ਆਪਣੇ ਆਪ ਨੂੰ ਸਮਝਦਾ ਹੈ ਕਿ ਉਸ ਨੂੰ ਇਹ ਵੀ ਨਹੀਂ ਪਤਾ ਕਿ ਮੈਂ ਕੀ ਕਰਨ ਵਾਸਤੇ ਆਇਆ ਸੀ, ਕੀ ਕਰਨਾ ਹੈ ਤੇ ਕਿਧਰ ਜਾਣਾ ਹੈ ? ਬੱਸ ਇੱਧਰ-ਉਧਰ ਫਿਰੀ ਜਾ ਰਿਹਾ ਹੈ ਤੇ ਫਿਰਦਿਆਂ-ਫਿਰਦਿਆਂ ਉਸ ਦੇ ਪੈਰ ਵਿਚ ਕਿਸੇ ਮੁਰਦੇ ਦੀ ਹੱਡੀ ਆ ਗਈ। ਪੁਰਾਣੀ ਜਿਹੀ ਹੱਡੀ ਸੀ ਕਮਜ਼ੋਰ। ਔਰ ਇਹ ਜਵਾਨ ਮੁੰਡਾ ਸੀ, ਇਸਦਾ ਜਿਸ ਵੇਲੇ ਪੈਰ ਹੱਡੀ ਉਪਰ ਗਿਆ ਤੇ ਹੱਡੀ ਕੜਕ ਕੇ ਟੁੱਟ ਗਈ। ਪਰ ਇਸ ਮੁੰਡੇ ਨੇ ਕੋਈ ਪ੍ਰਵਾਹ ਨਾ ਕੀਤੀ। ਤੇ ਲਾਗੇ ਜਿਹੜਾ ਦਰਵੇਸ਼

ਬੈਠਾ ਸੀ, ਉਸ ਦੇ ਕੰਨਾਂ ਵਿਚ ਉਸ ਹੱਡੀ ਦੇ ਟੁੱਟਣ ਦੀ ਆਵਾਜ਼ ਪਈ ਤਾਂ ਦਰਵੇਸ਼ ਨੇ ਉਸ ਦੇ ਕੁਝ ਮਾਇਨੇ ਸਮਝੇ। ਅੰਦਰ ਉਸ ਦੇ ਕੋਈ ਸੱਟ ਵੱਜੀ। ਔਰ ਬਦੋ-ਬਦੀ ਉਹ ਬੋਲ ਪਿਆ :

"ਕਿਆ ਕਹੇਂ ਆਲਮ ਮੇਂ ਹਮ,
ਇਨਸਾਨ ਯਾ ਹੈਵਾਨ ਹੈਂ।

ਇਸ ਤੋਂ ਭਾਵ ਹੈ ਕਿ ਅਸੀਂ ਕੀ ਦੱਸੀਏ ਦੁਨੀਆਂ ਵਿਚ ਅਸੀਂ ਬੰਦੇ ਸੀ ਜਾਂ ਜਾਨਵਰ ਹਾਂ।

ਕਿਆ ਥੇ, ਖਾਕ ਥੇ,
ਗਰਜ਼ ਇਕ ਆਨ ਕੇ ਮਹਿਮਾਨ ਥੇ।
ਕਰ ਰਹੇ ਥੇ ਆਪ ਕਬਜ਼ਾ,
ਗੈਰ ਕੀ ਇਮਲਾਕ ਪਰ,
ਛੀਨ ਲੀ ਉਸ ਨੇ,
ਤਬ ਜਾਨਾ ਹਮ ਨਾਦਾਨ ਥੇ।
ਏਕ ਰੋਜ਼ ਏਕ ਉਸਤਫਾ ਊਪਰ,
ਪੜਾ ਮੇਰਾ ਜੋ ਪਾਓਂ,
ਉਸ ਵਕਤ ਮੇਰੇ ਦਿਲ ਮੇਂ,
ਕਿਆ ਕਿਆ ਧਿਆਨ ਥੇ।



ਉਹ ਹੱਡੀ ਜਰਕੀ, ਕੂਕ ਕੇ ਆਖਿਆ, "ਮੇਰੇ ਉਤੇ ਪੈਰ ਰੱਖ ਕੇ ਲੰਘਣ ਵਾਲਿਆ ! ਕਦੇ ਮੈਂ ਵੀ ਤੇ ਤੇਰੇ ਵਰਗਾ·ਮਨੁੱਖ ਹੀ ਸੀ। ਮੈਂ ਵੀ ਤੇਰੇ ਵਾਂਗੂੰ ਕਦੇ ਆਕੜ ਆਕੜ ਕੇ ਤੁਰਦਾ ਸੀ। ਨਹੀਂ ਚੇਤੇ ਕੀਤਾ ਮੈਂ ਵਾਹਿਗੁਰੂ ਨੂੰ। ਤੇਰੇ ਵਰਗੇ ਗੁਮਰਾਹ, ਤੇਰੇ ਵਰਗੇ ਗੁਸਤਾਖ ਅੱਜ ਮੇਰੀ ਹੱਡੀ ਉਤੇ ਪੈਰ ਰੱਖ-ਰੱਖ ਕੇ ਜਾਣ ਵਾਲਿਆ ..............। ਉਹ ਦਿਨ ਦੂਰ ਨਹੀਂ ਜੋ ਕੱਲ੍ਹ ਨੂੰ ਤੇਰੀ ਹੱਡੀ ਤੇ ਤੇਰੇ ਤੋਂ ਵੱਡੇ ਗੁਨਾਹਗਾਰ ਪੈਰ ਰੱਖ ਕੇ ਲੰਘਣਗੇ। ਇਸ ਲਈ ਤੂੰ ਚੇਤੇ ਕਰ ਵਾਹਿਗੁਰੂ ਨੂੰ।

ਐ ਮਨੁੱਖ ! ਜਿਸ ਗੱਲ ਤੇ ਤੂੰ ਮਾਨ ਕਰੀ ਬੈਠਾ ਹੈਂ ਨਾ, ਗੁਰੂ ਗ੍ਰੰਥ ਸਾਹਿਬ ਜੀ ਕਹਿੰਦੇ ਹਨ :

"ਪ੍ਰਾਨ ਮਾਨ ਦਾਨ ਮਗ ਜੋਹਨ"

ਜਦੋਂ ਕਿਸੇ ਕੁੜੀ ਦਾ ਵਿਆਹ ਹੁੰਦਾ ਹੈ ਤੇ ਬੜੇ ਦਾਨੀ ਇਕੱਠੇ ਹੁੰਦੇ ਹਨ, ਬੜੇ ਗਿਆਨੀ ਇਕੱਠੇ ਹੁੰਦੇ ਹਨ। ਉਸ ਨੂੰ ਬੜੀ ਸਿੱਖਿਆ ਦਿੰਦੇ ਹਨ ਕਿ ਪਤੀ ਤੇਰਾ ਪਰਮੇਸ਼ਵਰ ਹੈ, ਪਤੀ ਤੇਰਾ ਸੰਤ ਹੈ। ਜਿਹੜਾ ਆਦਮੀ ਆਪਣੇ ਪਰਮੇਸ਼ਵਰ ਤੋਂ ਚੋਰੀ ਰੱਖ ਸਕਦਾ ਹੈ, ਉਹ ਭਲਾ ਦੁਨੀਆਂ ਨਾਲ ਕਿੰਨਾ ਕੁ ਵਰਤੇਗਾ। ਇਸੇ ਤਰ੍ਹਾਂ ਮੁੰਡੇ ਨੂੰ ਵੀ ਗਿਆਨੀ ਬੜਾ

ਸਮਝਾਉਂਦੇ ਨੇ ਕਿ "ਇਸਤਰੀ ਤੇਰਾ ਈਮਾਨ" ਹੈ। ਔਰ ਹੈ ਵੀ ਇਹ ਗੱਲ ਸੱਚ। ਅਗਰ ਸੱਤ ਪੁੱਤਰ ਹੋਣ ਕਿਸੇ ਦੇ ਜਵਾਨ, ਚੌੜੀਆਂ-ਚੌੜੀਆਂ ਛਾਤੀਆਂ ਵਾਲੇ, ਤੇ ਸੱਤ-ਸੱਤ ਫੁੱਟ ਲੰਬੇ ਤੇ ਉਸ ਪਿਉ ਦੇ ਕੋਈ ਯਾਰ ਆ ਕੇ ਪੁਛੇ ਕਿ ਸੁਣਾ ਘਰ ਦਾ ਕੀ ਹਾਲ ਹੈ ਤੇ ਉਸ ਨੇ ਇਹੋ ਕਹਿਣਾ ਹੈ ਕਿ ਘਰ ਕਾਹਦਾ, ਇਹ ਤਾਂ ਮਲੰਗਾਂ ਦਾ ਡੇਰਾ। ਕਿਉਂਕਿ ਇਕ ਵੀ ਕੁੜੀ ਇਸ ਘਰ ਵਿਚ ਵਿਆਹ ਕੇ ਨਹੀਂ ਆਈ। ਇਹ ਘਰ ਕਾਹਦਾ ? ਲੇਕਿਨ ਜਿਸ ਦਿਨ ਕੋਈ ਕੁੜੀ ਇਸ ਘਰ ਵਿਚ ਵਿਆਹ ਕੇ ਆ ਗਈ ਨਾ, ਉਸ ਦਿਨ ਇਹ ਮਲੰਗਾਂ ਦਾ ਡੇਰਾ ਘਰ ਬਣੇਗਾ।

"ਇਸਤਰੀ" ਦਾ ਇਸੇ ਕਰਕੇ ਗੁਰੂ ਗ੍ਰੰਥ ਸਾਹਿਬ ਜੀ ਨੇ ਤੇ ਦਸਾਂ ਪਾਤਸ਼ਾਹੀਆਂ ਨੇ ਬੜਾ ਮਾਨ ਕੀਤਾ ਹੈ ਨਾ। "ਔਰਤ ਈਮਾਨ ਹੈ", ਇਹ ਬੰਦੇ ਨੂੰ ਸਮਝਾਇਆ ਜਾਂਦਾ ਹੈ।

ਗੁਰਮੁਖਿ ਪਿਆਰਿਆ, ਤੂੰ ਇੰਨਾ ਛਲੀਆ ਹੋ ਗਿਆ ਕਿ ਤੂੰ ਇਸਤਰੀ ਕੋਲੋਂ ਲੁਕਾ ਕੇ ਰੱਖਿਆ, ਤੂੰ ਭਰਾਵਾਂ ਕੋਲੋਂ ਲੁਕਾ ਕੇ ਰੱਖਿਆ।

ਪ੍ਰਾਨ ਮਾਨ ਦਾਨ ਮਗ ਜੋਹਨ
ਹੀਤੁ ਚੀਤੁ ਦੇ ਲੇ ਲੇ ਪਾਰੀ॥
ਸਾਜਨ ਸੈਨ ਮੀਤ ਸੁਤ ਭਾਈ
ਤਾਹੂ ਤੇ ਲੇ ਰਖੀ ਨਿਰਾਰੀ॥
ਧਾਵਨ ਪਾਵਨ ਕੂਰ ਕਮਾਵਨ
ਇਹ ਬਿਧਿ ਕਰਤ ਅਉਧ ਤਨ ਜਾਰੀ॥

(ਪੰਨਾ ੧੩੮੮)



ਇਸ ਤੋਂ ਭਾਵ ਹੈ ਕਿ ਪਾਪ ਕਰਦਿਆਂ-ਕਰਦਿਆਂ ਜਿਹੜੀ ਤਨ ਦੀ ਉਮਰ ਤੈਨੂੰ ਮਿਲੀ ਸੀ, ਉਹ ਤੂੰ ਸਾੜ ਲਈ। ਕਿਉਂਕਿ ਤੂੰ ਨਹੀਂ ਚੇਤਿਆ 'ਸਤਿਨਾਮ-ਵਾਹਿਗੁਰੂ'। ਔਰ ਜਿਹੜਾ ਪ੍ਰਾਣਾਂ ਦਾ ਰਾਖਾ ਸੀ, ਜਿਸ ਨੇ ਤੈਨੂੰ ਸੁਖ ਦਿੱਤਾ ਸੀ, ਬੜੀ ਕੀਮਤੀ-ਕੀਮਤੀ ਚੀਜ਼ਾਂ ਉਸ ਨੇ ਤੈਨੂੰ ਦਿੱਤੀਆਂ, ਲੇਕਿਨ ਉਸ ਨੂੰ ਤੂੰ ਸੁਪਨੇ ਵਿਚ ਵੀ ਯਾਦ ਨਹੀਂ ਕੀਤਾ।

"ਰੇ ਮਨ ਮੂਸ,

ਹੇ ਮਨ ਦੇ ਚੂਹੇ,

ਬਿਲਾ ਮਹਿ ਗਰਬਤ

ਜਿਵੇਂ ਚੂਹਾ ਆਪਣੀ ਬਿੱਲ ਵਿਚੋਂ, ਆਪਣੀ ਖੁੱਡ ਵਿਚੋਂ ਆਕੜ ਕੇ ਨਿਕਲਦਾ ਹੈ ਨਾ ਬਾਹਰ ਤੇ ;

ਗਰਬਤ ਕਰਤਬ ਕਰਤ ਮਹਾਂ ਮੁਘਨਾਂ॥

ਹੇ ਮੂਰਖ ਮਨਾਂ ! ਤੂੰ ਬੜੇ ਮੂਰਖਾਂ, ਉੱਲੂਆਂ, ਜ਼ਾਹਿਲਾਂ ਵਾਲੇ ਕਰਮ ਕਰ ਰਿਹਾ ਹੈਂ।

"ਸੰਪਤ ਦੋਲ ਝੋਲ ਸੰਗਿ ਝੂਲਤ

'ਸੰਪਤ' ਤੋਂ ਭਾਵ ਹੈ ਜਾਇਦਾਦ ਤੇ ਦੋਲ ਤੋਂ ਭਾਵ ਹੈ ਪੀਂਘ ਤੇ ਝੋਲ ਤੋਂ ਭਾਵ ਹੈ ਹੁਲਾਰੇ।

ਮਾਇਆ ਦੀ ਪੀਂਘ ਤੂੰ ਹੁਲਾਰੇ ਲੈ ਲੈ ਕੇ ਝੂਟ ਰਿਹਾ ਹੈਂ। ਔਰ :

ਮਾਇਆ ਮਗਨ

ਮਾਇਆ ਵਿਚ ਮਸਤ ਹੋਇਆ :

ਭ੍ਰਮਤ ਘੁਘਨਾ॥ (ਪੰਨਾ ੧੩੮੭)

ਤੂੰ ਡੋਲਦਾ ਫਿਰਦਾ ਹੈਂ ਉੱਲੂ ਦੀ ਤਰ੍ਹਾਂ ਤੇ ਤੈਨੂੰ ਨਹੀਂ ਚੇਤੇ ਆਉਂਦਾ ਸਤਿਨਾਮ-ਵਾਹਿਗੁਰੂ। ਕਦੇ ਦੁਨੀਆਂ ਵੱਲ ਵੀ ਧਿਆਨ ਮਾਰ, ਨਿਰੀ ਸੰਪਤੀ ਵਿਚ ਹੀ ਅੰਨ੍ਹਾ ਨਾ ਰਹਿ।

ਮੈਂ ਜਿਸ ਵੇਲੇ ਮੁਗਲਾਂ ਦਾ ਇਤਿਹਾਸ ਪੜ੍ਹਿਆ ਨਾ ਤੇ ਉਥੇ ਇਕ ਫਕੀਰ ਦਾ ਜ਼ਿਕਰ ਆਇਆ :

"ਹੋ ਗਿਆ ਸ਼ਾਇਰੇ ਖਾਮੋਸ਼ ਮੇਂ ਕਹੀ,
ਮੇਰਾ ਜ਼ਿਕਰ, ਮੇਰਾ ਗੁਜ਼ਰ।
ਕਿਆ ਕਹੂੰ ਉਸ ਵਕਤ ਮੇਰੇ ਦਿਲ ਮੇਂ
ਕਿਆ ਕਿਆ ਧਿਆਨ ਥੇ।"



ਫਕੀਰ ਕਹਿੰਦਾ ਮੈਂ ਕਬਰਿਸਤਾਨ ਵਿਚ ਚਲਿਆ ਗਿਆ ਤੇ ਬੜੇ ਉੱਚੇ ਖਿਆਲ ਸਨ ਮੇਰੇ ਦਿਲ ਵਿਚ। ਔਰ ਉਥੇ ਹੀ ਇਕ ਬੜੀ ਲੰਬੀ ਮੀਨਾਰ ਬਣੀ ਹੋਈ ਸੀ ਤੇ ਉਪਰ ਮੇਰੀ ਨਜ਼ਰ ਪਈ।

"ਮੇਰੀ ਨਿਗਾਹ ਅਟਕੀ ਬੜੀ ਮੀਨਾਰ ਪਰ,
ਜਿਸ ਥੱਲੇ ਸ਼ਾਹਿ-ਮੁਹੰਮਦ ਖਾਨ ਥੇ।
ਥਾ ਲਿਖਾ ਥਾ ਉਸ ਪਰ
ਅਰੇ ਓਹ ਦੇਖਣੇ ਵਾਲੇ ਮੀਆਂ,
ਹੈ ਜਹਾਂ ਤੇਰੀ ਨਦਰ,
ਵੋਹ ਸਾਰੇ ਹਿੰਦੁਸਤਾਨ ਥੇ।"

ਉਸ ਲੰਮੇ ਜਿਹੇ, ਉੱਚੇ ਜਿਹੇ ਮੀਨਾਰੇ ਨੂੰ ਮੈਂ ਵੇਖਿਆ ਤੇ ਉਹਦੇ ਤੇ ਲਿਖਿਆ ਹੋਇਆ ਸੀ ਕਿ ਓ ਵੇਖਣ ਵਾਲਿਆ ! ਜਿਹੜੇ ਮੀਨਾਰੇ ਨੂੰ ਤੂੰ ਵੇਖ ਰਿਹਾ ਹੈਂ, ਇਹ ਉਸਦੀ ਕਬਰ ਤੇ ਬਣਾਇਆ ਗਿਆ ਹੈ, ਜਿਹੜਾ ਆਦਮੀ ਸਾਰੇ ਹਿੰਦੁਸਤਾਨ ਦਾ ਮਾਲਿਕ ਸੀ।

"ਚਾਰ ਦਿਨ ਕੀ ਚਾਂਦਨੀ ਪੇ
ਨਾਜ਼ ਕਰਨਾ ਹੈ ਫਜ਼ੂਲ।

ਮਿਲ ਗਏ ਮਿੱਟੀ ਤਲੇ
ਜੋ ਮਾਲਿਕ ਕੇ ਮਿਲ ਕਾਇਮ ਥੇ।''

ਚਾਰ ਦਿਨਾਂ ਦੀ ਇਸ ਪ੍ਰਭਤਾ ਉਤੇ ਆਕੜਿਆ ਫਿਰਨਾ ਹੈਂ ਪਿਆਰਿਆ ਔਰ ਜਿਹੜੇ ਸਾਰੇ-ਸਾਰੇ ਹਿੰਦੁਸਤਾਨ ਦੇ ਮਾਲਿਕ ਸੀ ਨਾ, ਉਹ ਵੀ ਮਿਲ ਗਏ ਇਸ ਮਿੱਟੀ ਥੱਲੇ, ਨਹੀਂ ਲੱਭਦਾ ਉਹਨਾਂ ਦਾ ਖੁਰਾ-ਖੋਜ ਤੇ ਤੂੰ ਥੋੜੀ ਜਿਹੀ ਸਮੱਗਰੀ ਪਾ ਕੇ ਭੁਲਾ ਬੈਠਾ ਹੈ ਸਤਿਨਾਮ-ਵਾਹਿਗੁਰੂ ਨੂੰ।

''ਬਾਬਾ ਮਾਇਆ ਸਾਥਿ ਨ ਹੋਇ॥
ਬਾਬਾ ਮਾਇਆ ਸਾਥਿ ਨ ਹੋਇ॥''

(ਪੰਨਾ ੫੯੫)

ਮੇਰਾ ਇਤਿਹਾਸ, ਜਿਸਨੂੰ ਸਿੱਖ-ਪੰਥ ਦੇ ਮੁੰਡੇ ਘੱਟ ਪੜ੍ਹਦੇ ਨੇ। ਹਿਟਲਰ ਦਾ ਤੇ ਬੜਾ ਖਾਨਦਾਨ ਗਿਣਦੇ ਨੇ। ਔਰ ਜੇ ਇਹਨਾਂ ਨੂੰ ਪੁੱਛੀਏ ਕਿ ਪੰਜਾਂ-ਪਿਆਰਿਆਂ ਦੇ ਨਾਮ ਜਾਣਦਾ ਹੈਂ **Systematical** ਤਾਂ ਕਹਿਣਗੇ ਕਿ ਮੈਂ ਤਾਂ ਪੰਜਾਬੀ ਨਹੀਂ ਸੀ ਲਈ ਹੋਈ। ਜਿਸ ਨੂੰ ਆਪਣੇ ਘਰ ਦਾ ਨਹੀਂ ਪਤਾ, ਉਹ ਤਾਂ ਵੀਹ ਵੇਰਾਂ ਟੱਕਰਾਂ ਮਾਰਦਾ ਫਿਰੇਗਾ।

''ਗਿ: ਮਾਨ ਸਿੰਘ ਜੀ'' ਦੱਸਦੇ ਹਨ ਕਿ 1964 ਦੀ ਗੱਲ ਹੈ ਤੇ ਮੈਂ ਮਲਾਇਆ ਵਿਚ ਸੀ ਤੇ ਇਕ ਬੜਾ ਸੂਟ-ਬੂਟ ਪਾਇਆ ਆਦਮੀ ਮੇਰੇ ਨਾਲ ਗੱਲਾਂ ਕਰਨ ਵਾਸਤੇ ਆ ਰਿਹਾ ਸੀ ਤੇ ਇਕ ਸਾਧਾਰਣ ਜਿਹਾ ਆਦਮੀ ਮੇਰੇ ਨਾਲ ਪਹਿਲਾਂ ਤੋਂ ਹੀ ਗੱਲਾਂ ਕਰ ਰਿਹਾ ਸੀ। ਉਹ ਸਾਧਾਰਣ ਜਿਹਾ ਸਿੱਖ ਕਹਿਣ ਲੱਗਾ ਕਿ ਇਹ ਤੇਰੇ ਨਾਲ ਗੱਲਾਂ ਕਰਨ ਵਾਸਤੇ ਆਇਆ ਹੈ। ਪਰ ਇਸ ਨਾਲੋਂ ਪਹਿਲਾਂ ਮੇਰੀ ਸੁਣ ਲੈ। ਉਹ ਕਹਿਣ ਲੱਗਾ ਕਿ ਜਿੰਨੇ ਨਸ਼ੇ ਕਰਨ ਵਾਲੇ ਆਦਮੀ ਹੈ ਨਾ, ਉਹ ਨਿਰਨੇ ਪੇਟ ਨਸ਼ੇ ਨਹੀਂ ਕਰਦੇ। ਔਰ ਸ਼ਰਾਬ ਪੀਣ ਵਾਲੇ ਤਾਂ ਬਿਲਕੁਲ ਹੀ ਨਿਰਨੇ ਪੇਟ ਨਹੀਂ ਪੀਂਦੇ। ਤੇ ਮੈਂ ਕਿਹਾ ਇਹ ਤਾਂ ਬੜਾ ਪੜ੍ਹਿਆ-ਲਿਖਿਆ ਆਦਮੀ ਹੈ, ਇਸ ਦਾ ਵਕਤ ਵੀ ਕੀਮਤੀ ਹੋਵੇਗਾ। ਪਹਿਲਾਂ ਮੈਨੂੰ ਇਸ ਨਾਲ ਗੱਲ ਕਰ ਲੈਣ ਦੇ। ਤਾਂ ਉਹ ਕਹਿਣ ਲੱਗਾ ਕਿ ਮੈਂ ਤਾਂ ਗੱਲ ਹੀ ਇਸੇ ਦੀ ਕਰ ਰਿਹਾ ਹਾਂ। ਮੈਂ ਕਿਹਾ ਇਸਦੀ ਕਿਸ ਤਰ੍ਹਾਂ ? ਤਾਂ ਉਹ ਕਹਿਣ ਲੱਗਾ ਕਿ ਇਸ ਨੇ ਨਿਰਨੇ ਪੇਟ ਅੰਗਰੇਜ਼ੀ ਪੜ੍ਹ ਲਈ। ਨਾਸ਼ਤਾ ਨਹੀਂ ਇਸ ਨੇ ਕੀਤਾ ਲੇਕਿਨ ਨਿਰਨੇ ਕਲੇਜੇ ਅੰਗ੍ਰੇਜ਼ੀ ਪੜ੍ਹ ਗਿਆ। ਇਸ ਨੇ ਇਹ ਨਹੀਂ ਦੇਖਿਆ ਕਿ ਗੁਰੂ ਗ੍ਰੰਥ ਸਾਹਿਬ ਜੀ ਕੀ ਆਖਦੇ ਹਨ ? ਪਰ ਨਿਰਨੇ ਪੇਟ ਅੰਗ੍ਰੇਜ਼ੀ ਪੜ੍ਹ ਗਿਆ। ਔਰ ਉਹ ਅੰਗ੍ਰੇਜ਼ੀ ਇਸ ਦੇ ਪੱਠੇ ਲੱਗ ਗਈ ਹੈ ਤੇ ਇਹ ਹੋ ਗਿਆ ਮਰ ਤੇ ਜਾਹ ਹੁਣ ਇਸ ਨਾਲ ਕਰਦਾ ਰਹਿ ਗੱਲਾਂ।

ਦਰਅਸਲ ਅਸੀਂ ਹੁਣ ਆਪਣੇ ਘਰ ਤੋਂ ਮਰ ਗਏ ਹੋਏ ਹਾਂ। ਆਪਣੇ ਘਰ ਦਾ ਸਾਨੂੰ ਗਿਆਨ ਨਹੀਂ। ਆਪਣੇ ਘਰ ਦੇ ਵਰਕੇ ਹੀ ਨਹੀਂ ਅਸੀਂ ਕਦੇ ਫਰੋਲੇ। ਜਿੰਨੀਆਂ ਵੀ ਇਸ

ਦੁਨੀਆਂ ਤੇ ਲੜਾਈਆਂ ਹੋਈਆਂ ਨੇ। ਹਰ ਲੜਾਈ ਵਿਚ ਜਾਂ ਤਾਂ ਇਸਤਰੀ ਨੂੰ ਦਖਲ ਹੈ ਜਾਂ ਜ਼ਮੀਨ ਨੂੰ ਦਖਲ ਹੈ। ਜਿਹੜੀ ਲੜਾਈ ਸ਼ਿਵ ਜੀ ਦੀ ਹੋਈ ਹੈ, ਉਸ ਵਿਚ 'ਪਾਰਵਤੀ' ਨੂੰ ਦਖਲ ਹੈ। ਜਿਹੜੀ ਕੋਰਵਾਂ ਪਾਂਡਵਾਂ ਦੀ ਲੜਾਈ ਹੋਈ ਹੈ, ਉਸ ਵਿਚ 'ਦਰੋਪਤੀ' ਨੂੰ ਦਖਲ ਹੈ ਤੇ ਜਿਹੜੀ ਰਾਮ-ਰਾਵਣ ਦੀ ਲੜਾਈ ਹੋਈ ਹੈ, ਉਸ ਵਿਚ 'ਸੀਤਾ' ਨੂੰ ਦਖਲ ਹੈ।

''ਧੰਨ ਗੁਰੂ ਹਰਿਗੋਬਿੰਦ'' ਸੱਚੇ ਪਾਤਸ਼ਾਹ ਨੇ ਚਾਰ ਪੰਜ ਜੰਗ ਲੜੇ ਨੇ। ਲੇਕਿਨ ਕੋਈ ਵੀ ਔਰਤ ਵਾਸਤੇ ਨਹੀਂ ਲੜੇ, ਜ਼ਮੀਨ ਵਾਸਤੇ ਨਹੀਂ ਲੜੇ, ਬਲਕਿ ਜ਼ੁਲਮ ਦਾ ਮੁਕਾਬਲਾ ਕੀਤਾ ਹੈ। ਕਿਉਂਕਿ ਉਹ ਕਹਿੰਦੇ ਕਿ ਮੈਂ ਜ਼ੁਲਮ ਨਹੀਂ ਰਹਿਣ ਦੇਣਾ। ਕਿਉਂਕਿ ਦੁਨੀਆਂ ਤੇ ਅਮਨ ਚਾਹੀਦਾ ਹੈ, ਸ਼ਾਂਤੀ ਚਾਹੀਦੀ ਹੈ।

ਹੇ ਪਿਆਰੇ, ਜ਼ਰਾ ਕੁ ਆਪਣੇ ਘਰ ਬਾਰੇ ਸੋਚ। ਜ਼ੁਲਮੋ-ਸਿਤਮ ਨਾਸ਼ ਕਰਕੇ, ਜਗਤ ਉਤੇ ਠੰਢ ਵਰਤਾਉਣ ਦੀ ਖਾਤਿਰ ਕੋਈ ਮਾਈ ਦਾ ਲਾਲ ਨਹੀਂ ਜੰਮਿਆ। ਜਿਹੜਾ ਗੁਰੂ ਗੋਬਿੰਦ ਸਿੰਘ ਜੀ ਵਾਂਗੂੰ ਆਪਣੇ ਪੁੱਤਰ ਨੀਹਾਂ ਵਿਚ ਚਿਣਵਾ ਦੇਵੇ।

''ਪੰਜਿ ਪਿਆਲੇ ਪੰਜਿ ਪੀਰ
ਛਠਮੁ ਪੀਰੁ ਬੈਠਾ ਗੁਰੁ ਭਾਰੀ।
ਅਰਜਨੁ ਕਾਇਆ ਪਲਟਿ ਕੈ
ਮੂਰਤਿ ਹਰਿਗੋਬਿੰਦ ਸਵਾਰੀ।
ਚਲੀ ਪੀੜੀ ਸੋਢੀਆ
ਰੂਪੁ ਦਿਖਾਵਣਿ ਵਾਰੋ ਵਾਰੀ।
ਦਲਿਭੰਜਨ ਗੁਰੁ ਸੂਰਮਾ
ਵਡ ਜੋਧਾ ਬਹੁ ਪਰਉਪਕਾਰੀ।

(ਭਾਈ ਗੁਰਦਾਸ ਜੀ, ਵਾਰ ੧/੪੮)

ਇਹ ਛੇਵੇਂ ਬਾਪੂ ਦੀ ਤਸਵੀਰ ਹੈ। ਦਰਸ਼ਨ ਕਰਨੇ ਸੁਲਤਾਨਵਿੰਡੀਆ ਸਿੱਖ ਮੋਹਿਤ ਹੋ ਗਿਆ। ਬੜੇ ਪਿਆਰੇ ਲੱਗੇ ਉਸ ਨੂੰ ਦਰਸ਼ਨ ਤੇ ਗੁਰੂ ਕਾ ਦਰਸ਼ਨ ਕਿਉਂ ਨਾ ਪਿਆਰਾ ਲੱਗੇ ? ਬੱਸ ਤੁਹਾਡੇ ਨੇਤਰ ਹੋਣੇ ਚਾਹੀਦੇ ਨੇ, ਜਿਨ੍ਹਾਂ ਨੇਤਰਾਂ ਨਾਲ ਗੁਰੂ ਨੂੰ ਵੇਖਿਆ ਜਾਵੇ। ''ਨੰਦ ਲਾਲ'' ਕੋਲ ਨੇਤਰ ਸਨ ਜਿਨ੍ਹਾਂ ਨਾਲ ਗੁਰੂ ਨੂੰ ਦੇਖਿਆ ਜਾਵੇ। ਉਸ ਨਾਲ ਨੌਕਰ ਵੀ ਸਨ ਤੇ ਪੰਜ ਸੌ ਰੁਪਏ ਕੱਢ ਕੇ ਉਸ ਨੇ ਗੁਰੂ ਅੱਗੇ ਰੱਖ ਦਿੱਤੇ। ਇੰਨਾ ਵੱਡਾ ਦਿਲ ਹੈ ਉਸਦਾ। ਪਰ ਜਿਸ ਵੇਲੇ ਮੱਥੇ ਤੋਂ ਸਿਰ ਝੁਕਿਆ ਤੇ ਨਾਲ ਹੀ ਇਕ ਚੀਜ਼ ਜਾਗੀ ਕਿ ਕੋਈ ਸਿੱਖ ਪੈਸਾ ਮੱਥਾ ਟੇਕਦਾ ਹੈ ਤੇ ਕੋਈ ਟੱਕਾ ਤੇ ਮੈਂ ਪੰਜ ਸੌ ਰੁਪਏ ਮੱਥਾ ਟੇਕਿਆ ਹੈ। ਫਿਰ ਮੇਰੇ ਬੈਠਣ ਵਾਸਤੇ ਕੋਈ ਜਗ੍ਹਾ ਵੀ ਤੇ ਖਾਸ ਹੀ ਹੋਣੀ ਚਾਹੀਦੀ ਹੈ। ਜਿਥੇ ਬਾਬੇ ਬੁੱਢੇ ਨੂੰ ਬੈਠਾਇਆ ਹੈ, ਉਥੇ ਮੈਨੂੰ ਵੀ ਬੈਠਾ ਲੈ, ਕਿਉਂਕਿ ਮੈਂ ਪੰਜ ਸੌ ਰੁਪਏ ਦਿੱਤੇ ਹਨ। ਇਸ ਨੂੰ

ਵਹਿਮ ਪੈ ਗਿਆ ਕਿ "ਸਿੱਖੀ" ਬਹੁਤੇ ਰੁਪਇਆਂ ਉਤੇ ਰੀਝ ਪੈਂਦੀ ਹੈ। "ਸਿੱਖੀ" ਬਹੁਤੇ
ਰੁਪਇਆਂ ਉਤੇ ਡੁੱਲ੍ਹ ਪੈਂਦੀ ਹੈ। ਲੇਕਿਨ ਇਸ ਕਮਲੇ ਨੂੰ ਇਹ ਨਹੀਂ ਪਤਾ ਕਿ ਗੁਰੂ ਘਰ ਦੀ
ਮਰਯਾਦਾ ਕੀ ਹੈ ? ਗੁਰੂ ਘਰ ਦੀ ਤਾਂ ਮਰਯਾਦਾ ਅਨੁਸਾਰ ਸਾਰੇ ਹੀ ਸਿੱਖ ਗੁਰੂ ਦੀ ਨਦਰ
ਵਿਚ ਸਮਾਨ ਹਨ। ਉਸ ਵਾਸਤੇ ਕੋਈ ਵੱਡਾ ਨਹੀਂ ਤੇ ਕੋਈ ਛੋਟਾ ਨਹੀਂ। ਉਸ ਵਾਸਤੇ ਕੋਈ
ਅਮੀਰ ਨਹੀਂ ਤੇ ਕੋਈ ਗਰੀਬ ਨਹੀਂ। ਗੁਰੂ ਸਭ ਨੂੰ ਇਕੋ ਨਜ਼ਰ ਨਾਲ ਵੇਖਦਾ ਹ। ਹਰ ਸਿੱਖ
ਨੂੰ ਇਕੋ ਜਿਹਾ ਪਿਆਰ ਦਿੰਦਾ ਹੈ। ਲੇਕਿਨ ਸਿੱਖ ਹੀ ਆਪਣੇ ਆਪ ਨੂੰ ਆਪੇ ਹੀ ਵੱਖਰਾ
ਸਮਝਦਾ ਹੈ। ਕਿਸੇ ਨੇ ਵੀ ਉਸ ਸੁਲਤਾਨਵਿੰਡੀਏ ਨੂੰ ਨਹੀਂ ਕਿਹਾ ਕਿ ਇਥੇ ਆ ਕੇ ਬੈਠ ਜਾ।
ਕੁਝ ਸਮੇਂ ਬਾਅਦ ਜਿਥੇ ਉਸ ਨੂੰ ਚੰਗੀ ਜਗ੍ਹਾ ਮਿਲੀ ਬੈਠਣ ਦੀ ਉਥੇ ਆਕੜ ਕੇ ਬੈਠ ਗਿਆ।
ਕਿਉਂਕਿ ਮੈਂ ਪੰਜ ਸੌ ਰੁਪਏ ਮੱਥਾ ਟੇਕਿਆ ਹੈ। ਦੀਵਾਨ ਦੀ ਸਮਾਪਤੀ ਦੇ ਬਾਅਦ ਵਿਚ
ਅਰਦਾਸ ਹੋਈ, ਪ੍ਰਸ਼ਾਦਿ ਮਿਲਿਆ ਤੇ ਹੁਕਮਨਾਮਾ ਸੁਣਿਆ।

ਅਸੀਂ ਗੁਰੂ ਨੂੰ ਕਹਿੰਦੇ ਹਾਂ ਕੁਝ ਹੋਰ, ਕਮਾਉਂਦੇ ਹਾਂ ਕੁਝ ਹੋਰ, ਕਥਨੀ ਹੈ ਕੁਝ ਹੋਰ,
ਕਰਨੀ ਹੈ ਕੁਝ ਹੋਰ ਤੇ ਬਾਤਨ ਹੈ ਕੁਝ ਹੋਰ। ਭਾਵ ਕਿ ਅੰਦਰੋਂ ਕੁਝ ਹੋਰ ਤੇ ਬਾਹਰੋਂ ਕੁਝ ਹੋਰ।
ਜਿੰਨਾ ਚਿਰ ਤੂੰ ਅੰਦਰੋਂ-ਬਾਹਰੋਂ ਇਕ ਨਹੀਂ ਨਾ ਹੁੰਦਾ, ਓਨਾ ਚਿਰ ਤੂੰ ਗੁਰੂ ਦੀ ਹਜ਼ੂਰੀ ਵਿਚ
ਕਬੂਲ ਨਹੀਂ ਹੋ ਸਕਦਾ। ਜਿਸ ਤਰ੍ਹਾਂ ਬਾਕੀ ਸਿੱਖਾਂ ਦੀ ਵਾਰੀ ਆ ਰਹੀ ਸੀ, ਉਸੇ ਤਰ੍ਹਾਂ ਫਿਰ
ਸੁਲਤਾਨਵਿੰਡੀਏ ਦੀ ਵਾਰੀ ਆ ਗਈ। ਉਹ ਕਹਿਣ ਲੱਗਾ ਕਿ ਮੈਨੂੰ ਆਪਣਾ ਸਿੱਖ ਬਣਾ
ਲਉ। ਭਾਵ ਕਿ ਮੈਨੂੰ ਸਿੱਖੀ ਦੀ ਦਾਤ ਬਖਸ਼ ਦੇਵੋ। ਤਾਂ ਗੁਰੂ ਹਰਿਗੋਬਿੰਦ ਸਿੰਘ ਜੀ ਮੁਸਕਰਾ
ਕੇ ਕਹਿਣ ਲੱਗੇ ਕਿ ਸਿੱਖਾ....., ਕੋਈ ਹੋਰ ਚੀਜ਼ ਮੰਗ ਲੈ। ਕੋਈ ਦੁਨਿਆਵੀ ਚੀਜ਼ ਮੰਗ ਲੈ।
ਪਰ ਸਿੱਖੀ ਨਾ ਮੰਗ, ਕਿਉਂਕਿ ਤੇਰੇ ਕੋਲੋਂ ਸਿੱਖੀ ਨਹੀਂ ਕਮਾਈ ਜਾਣੀ। ਤੇਰੇ ਕੋਲੋਂ ਸਿੱਖੀ ਤੋੜ
ਨਹੀਂ ਚੜ੍ਹਨੀ। ਤਾਂ ਉਹ ਸਿੱਖ ਘੁਮੰਡ ਵਿਚ ਆ ਕੇ ਕਹਿਣ ਲੱਗਾ, ਮੇਰੇ ਕੋਲੋਂ ! ਮਹਾਰਾਜ
ਸਿੱਖੀ ਉਸ ਨੂੰ ਔਖੀ ਹੋਵੇਗੀ, ਜਿਸ ਕੋਲੋਂ ਆਪਣੀ ਜ਼ਮੀਨ ਨਹੀਂ ਹੋਵੇਗੀ, ਆਪਣਾ ਮਕਾਨ
ਨਹੀਂ ਹੋਵੇਗਾ, ਆਪਣੀ ਗਾਈਂ-ਮੱਝੀਆਂ ਨਾ ਹੋਣਗੀਆਂ। ਤੁਸੀਂ ਮੈਨੂੰ ਸਿੱਖੀ ਦੱਸੋ, ਜੇਕਰ ਮੈਂ
ਰਾਤ ਨੂੰ ਕਮਾ ਕੇ ਨਾ ਵੇਖਾਲ ਦੇਵਾਂ, ਤਾਂ ਕਹਿਣਾ। ਇਸ ਦਾ ਮਤਲਬ ਇਹ ਸੀ ਕਿ ਸਿੱਖੀ
ਮਾਇਆ ਨਾਲ ਕਮਾਈ ਜਾਂਦੀ ਹੈ। ਇਹ ਸਭ ਸੁਣ ਕੇ ਸਿੱਖ ਹੱਸ ਪਏ। ਔਰ ਗੁਰੂ ਸਾਹਿਬ
ਕਹਿਣ ਲੱਗੇ ਕਿ ਸ਼ਾਇਦ ਸਿੱਖ ਨੂੰ ਵਹਿਮ ਹੈ ਕਿ ਸਿੱਖੀ ਮਾਇਆ ਉਤੇ ਰੀਝਦੀ ਹੈ। ਸਿੱਖੀ
ਮਾਇਆ ਉਤੇ ਡੁਲ੍ਹ ਪੈਂਦੀ ਹੈ। ਫਿਰ ਸਾਹਿਬ ਨੇ ਭਾਈ ਗੁਰਦਾਸ ਜੀ ਨੂੰ ਹੁਕਮ ਦਿੱਤਾ ਕਿ
ਜਾਓ ਇਸ ਨੂੰ ਲਾਂਭੇ ਲੈ ਜਾਵੋ ਤੇ ਸਿੱਖੀ ਬਾਰੇ ਸਮਝਾਓ। ਭਾਈ ਗੁਰਦਾਸ ਜੀ ਆਪਣੀਆਂ
ਵਾਰਾਂ ਵੀ ਨਾਲ ਲੈ ਗਏ ਤੇ ਉਸ ਤੋਂ ਪਹਿਲਾਂ ਬਚਨ ਇਹ ਨਿਕਲਿਆ :

"ਸਾਧ-ਸੰਗਤ ਦੀ ਸੇਵਾ,
ਗੁਰਮੁਖਿ ਸਾਧ-ਸੰਗਤ ਦੀ ਸੇਵਾ।

ਗੁਰਮੁਖਿ ਹਥਿ ਸਕਥ ਹਨਿ
ਸਾਧਸੰਗਤਿ ਗੁਰ ਕਾਰ ਕਮਾਵੈ।

ਪਹਿਲੀ ਤੁਕ ਇਹ ਪੜ੍ਹੀ। ਇਹ ਸੁਣ ਕੇ ਸੁਲਤਾਨ ਵਿੱਡੀਆ ਕਹਿਣ ਲੱਗਾ ਕਿ ਭਾਈ ਜੀ, ਤੁਸੀਂ ਪਹਿਲੀ ਤੁਕ ਪੜ੍ਹੀ ਉਸ ਵਿਚ ਵੀ ਸੇਵਾ ਤੇ ਦੂਜੀ ਤੁਕ ਪੜ੍ਹੀ ਉਸ ਵਿਚ ਵੀ ਸੇਵਾ ਸ਼ਬਦ ਹੈ। ਫਿਰ ਉਹ ਕਿਹੜੀ ਸੇਵਾ ਹੈ ? ਜਿਸ ਸੇਵਾ ਦੇ ਕਮਾਇਆਂ ਸਿੱਖ, ਸਿੱਖ ਬਣ ਜਾਵੇ। ਭਾਈ ਜੀ ਕਹਿਣ ਲੱਗੇ :

ਗੁਰਮੁਖਿ ਹਥਿ ਸਕਥ ਹਨਿ
ਸਾਧਸੰਗਤਿ ਗੁਰ ਕਾਰ ਕਮਾਵੈ।
ਪਾਣੀ ਪਖਾ ਪੀਹਣਾ
ਪੈਰ ਧੋਇ ਚਰਣਾਮਤੁ ਪਾਵੈ।

(ਭਾਈ ਗੁਰਦਾਸ ਜੀ, ਵਾਰ ੬/੧੨)

ਇਹ ਹੱਥਾਂ ਦੀ ਸਿੱਖੀ ਹੈ, ਜੇਕਰ ਕਿਸੇ ਨੇ ਕਮਾਉਣੀ ਹੋਵੇ। ਪਾਣੀ ਢੋਣਾ ਗੁਰਦੁਆਰੇ, ਮੌਸਮ ਦੇ ਲਿਹਾਜ਼ ਨਾਲ ਪੱਖਾ ਫੇਰਨਾ ਤੇ ਆਪ ਹੱਥੀਂ ਚੱਕੀ ਵਿਚ ਆਟਾ ਪੀਹ ਕੇ ਤੇ ਉਸ ਦੀਆਂ ਰੋਟੀਆਂ ਬਣਾ ਕੇ ਸਿੱਖ ਗੁਰਦੁਆਰੇ ਲੈ ਕੇ ਆਵੇ। ਇਹ ਸਿੱਖ ਦੇ "ਹੱਥਾਂ ਦੀ ਸੇਵਾ" ਹੈ।

"ਗੁਰਸਿਖ ਭਲਕੇ ਉਠ ਕਰਿ
ਅੰਮ੍ਰਿਤ ਵੇਲੇ ਸਰੁ ਨ੍ਹਾਵੰਦਾ।
ਗੁਰੂ ਕੇ ਬਚਨ ਉਚਾਰਿ ਕੈ
ਧਰਮਸਾਲ ਦੀ ਸੁਰਤਿ ਕਰੰਦਾ।
ਸਾਧਸੰਗਤਿ ਵਿਚਿ ਜਾਇ ਕੈ
ਗੁਰਬਾਣੀ ਦੇ ਪ੍ਰੀਤਿ ਸੁਣੰਦਾ।
ਸੰਕਾ ਮਨਹੁੰ ਮਿਟਾਇ ਕੈ
ਗੁਰ ਸਿਖਾਂ ਦੀ ਸੇਵ ਕਰੰਦਾ।
ਕਿਰਤ ਵਿਰਤ ਕਰਿ ਧਰਮੁ ਦੀ
ਲੈ ਪਰਸਾਦ ਆਣਿ ਵਰਤੰਦਾ।

ਇਨ੍ਹਾਂ ਦੇ ਅਰਥ ਹਨ ਕਿ ਕਿਰਤ ਧਰਮ ਦੀ ਤੇ ਕਮਾਈ ਦਸਾਂ ਨੌਹਾਂ ਦੀ ਵਿਚੋਂ ਪੈਸਾ ਲੈ ਕੇ, ਆਟਾ ਪੀਹ ਕੇ ਤੇ ਉਸ ਦੇ ਪ੍ਰਸ਼ਾਦੇ ਬਣਾ ਕੇ ਫਿਰ ਗੁਰਦੁਆਰੇ ਲੈ ਕੇ ਆਉਣੇ। ਔਰ ਇਹ ਆਉਂਦੇ-ਜਾਂਦੇ ਰਾਹੀਆਂ ਨੂੰ ਵਰਤਾਉਣੀਆਂ। ਇਹ ਹੈ ਪੁਰਾਣੇ ਸਿੱਖਾਂ ਦੀ ਸੇਵਾ :

"ਕਿਰਤ ਵਿਰਤ ਕਰਿ ਧਰਮ ਕੀ
ਲੈ ਪਰਸਾਦ ਆਣਿ ਵਰਤੰਦਾ।

ਗੁਰਸਿਖਾਂ ਨੋ ਦੇਇ ਕਰਿ
ਪਿਛੋਂ ਬਚਿਆ ਆਪੁ ਖਵੰਦਾ।

(ਭਾਈ ਗੁਰਦਾਸ ਜੀ ਵਾਰ ੪੦/੧੧)

ਇਸ ਤੋਂ ਭਾਵ ਹੈ ਕਿ ਪਹਿਲਾਂ ਸਿੱਖਾਂ ਨੂੰ ਦਿੰਦਾ ਅੰਨ ਤੇ ਫਿਰ ਉਸ ਤੋਂ ਬਚ ਜਾਏ ਤੇ ਫਿਰ ਖਾ ਲੈਣਾ। ਨਹੀਂ ਤਾਂ ਚੁੱਪ ਕਰਕੇ ਘਰ ਚਲੇ ਜਾਣਾ। ਇਹ ਹੈ ਵੱਡੇ-ਵਡੇਰਿਆਂ ਦੀ ਰਹਿਤ। ਭਾਵ ਕਿ ਗੁਰੂ ਕਾ ਸਿੱਖ ਗੁਰੂ ਦੇ ਦੱਸੇ ਹੋਏ ਮਾਰਗ ਤੇ ਹੀ ਚੱਲਦਾ ਹੈ। ਗੁਰੂ ਕੇ ਦੱਸੇ ਹੋਏ ਨਿਯਮਾਂ ਤੇ ਹੀ ਚੱਲਦਾ ਹੈ। ਕਿਉਂਕਿ ਉਹ ਆਪਣੀ ਸਿੱਖੀ ਨੂੰ ਕਾਇਮ ਰੱਖਣਾ ਚਾਹੁੰਦਾ ਹੈ। ਲੇਕਿਨ ਜਿਹੜਾ ਗੁਰੂ ਕਾ ਸਿੱਖ ਨਹੀਂ ਹੈ ਜਾਂ ਉਹ ਆਪਣੇ ਆਪ ਨੂੰ ਅਗਰ ਗੁਰੂ ਕਾ ਸਿੱਖ ਨਹੀਂ ਮੰਨਦਾ ਤਾਂ ਉਹ ਗੁਰੂ ਕੇ ਨਿਯਮਾਂ ਨੂੰ ਪ੍ਰਵਾਨ ਨਹੀਂ ਕਰਦਾ। ਲੇਕਿਨ ਗੁਰੂ ਗ੍ਰੰਥ ਸਾਹਿਬ ਵਿਚ ਇਹੋ ਲਿਖਿਆ ਗਿਆ ਹੈ ਕਿ ਅਗਰ ਗੁਰੂ ਕਾ ਸਿੱਖ 'ਜੀ' ਕਰੇਗਾ ਤੇ 'ਜੀ' ਹੀ ਅਖਵਾਏਗਾ।

ਸੋ ਗੁਰਸਿਖੋ ! ਆਪਣੇ ਆਪ ਨੂੰ ਗੁਰੂ ਵਾਲਾ ਬਣਾਵੋ ਤੇ ਗੁਰੂ ਘਰ ਦੀ ਮਰਿਯਾਦਾ ਨੂੰ ਪੂਰਾ ਕਰੋ। ਤਾਂ ਹੀ ਤੁਹਾਨੂੰ ਗੁਰੂ ਕੀ ਸੇਵਾ ਪ੍ਰਵਾਨ ਹੋਵੇਗੀ। ਔਰ ਇਸੇ ਦੇ ਨਾਲ ਹੀ ਤੁਹਾਨੂੰ ਲੋਕ-ਪਰਲੋਕ ਦੇ ਸੁੱਖ ਹਾਸਿਲ ਹੋਣਗੇ।



